## ਪ੍ਰਿਥੀਚੰਦ ਤੇ ਚੰਦੂਸ਼ਾਹੀ ਦਾ ਵਿਰੋਧ

ਗੁਰੂ ਗ੍ਰੰਥ ਸਾਹਿਬ ਜੀ ਦੇ ਤਿਆਰ ਹੋਣ ਸਮੇਂ ਗੁਰੂ ਜੀ ਦੀ ਸਿੱਖੀ ਦੇਸ਼ ਦੇਸ਼ਾਂਤ੍ਰਾਂ ਵਿੱਚ ਐਥੋਂ ਤੀਕ ਅਧਿਕ ਫੈਲ ਰਹੀ ਸੀ ਕਿ ਕਾਰ ਭੇਟ ਦੀ ਉਗਰਾਹੀ ਵਾਸਤੇ ਜੋ ਬਾਈ ਮਸੰਦ ਜੁਦੇ ਜੁਦੇ ਦੇਸ਼ਾਂ ਵਿੱਚ ਕਾਇਮ ਕੀਤੇ ਹੋਏ ਸੇ, ਓਹਨਾਂ ਨੇ ਭੀ ਕੰਮ ਨਿਬਾਹੁਣ ਲਈ ਦਸ ਦਸ ਬਾਰਾਂ ਬਾਰਾਂ ਨਾਇਬ; ਜਿਨ੍ਹਾਂ ਨੂੰ ਮੇਵੜੇ ਆਖੀਦਾ ਸੀ, ਆਪਣੇ ਅੱਗੇ ਕਾਇਮ ਕਰ ਰੱਖੇ ਸੇ। ਓਸੇ ਸਮੇਂ ਕੱਤਕ ਵਿੱਚ ਸੰਮਤ ੧੬੬੧ ਬਿਕ੍ਰਮੀ ਨੂੰ ਦੀਵਾਨ ਚੰਦੂ ਲਾਲ ਸ਼ਾਹੀ ਖੱਤ੍ਰੀ ਰੁਹੇਲੇ ਪਿੰਡ ਵਾਲਾ, ਜੋ ਬਾਦਸ਼ਾਹੀ ਨੌਕਰ ਹੋ ਕੇ ਦਿੱਲੀ ਵਿੱਚ ਵਸਦਾ ਸੀ, ਓਸ ਦੇ ਭੇਜੇ ਹੋਏ {ਚੰਦੂ ਦੇ ਲਾਗੀ ਆਏ} ਨਾਈ ਬ੍ਰਾਹਮਣ ਓਸ ਦੀ ਬੇਟੀ ਦਾ ਨਾਤਾ ਕਰਨ ਲਈ ਘਰ ਘਰ ਵਰ ਦੇਖਦੇ ਹੋਏ ਅੰਮ੍ਰਿਤਸਰ ਆ ਪਹੁੰਚੇ। ਗੁਰੂ ਜੀ ਦਾ ਸੁਜੱਸ ਤੇ ਦਰਬਾਰ ਦੀ ਆਮਦਨੀ ਤੇ ਰੌਣਕ ਦੇਖ ਕੇ ਗੁਰੂ ਜੀ ਦੇ ਸਪੁਤ੍ਰ ਹਰਿ ਗੋਬਿੰਦ ਜੀ ਨੂੰ ਪਸੰਦ ਕਰ ਗਏ ਤੇ ਓਹੋ ਗੱਲ ਚੰਦੂ ਨੂੰ ਜਾ ਦੱਸੀ। ਚੰਦੂ ਨੇ ਕੁੜਮਾਈ ਦਾ ਸਗਨ ਤੋਰਨ ਸਮੇਂ ਵੱਡੇ ਹੰਕਾਰ ਨਾਲ ਬ੍ਰਾਹਮਣ ਨੂੰ ਏਹ ਗੱਲ ਆਖੀ ਕਿ ਤੁਸਾਂ ਚੁਬਾਰੇ ਦੀ ਇੱਟ ਮੋਰੀ ਨੂੰ ਲਾਈ ਹੈ, ਪਰ ਹੱਛਾ ਮੇਰੀ ਧੀ ਸਿੱਖਾਂ ਦੀ ਮਾਤਾ ਤਾਂ ਕਹਾਵੇਗੀ। ਹੋਣਹਾਰ ਪ੍ਰਬਲ ਹੈ, ਏਹ ਹੰਕਾਰ ਵਾਲਾ ਕੁਬੋਲ ਦਿੱਲੀ ਦੇ ਸਿੱਖਾਂ ਨੇ ਸੁਣ ਕੇ ਬਹੁਤ ਬੁਰਾ ਮੰਨਿਆਂ ਤੇ ਗੁਰੂ ਜੀ ਪਾਸ ਬੇਨਤੀ ਲਿਖ ਭੇਜੀ ਕਿ ਏਸ ਪਾਪੀ ਦਾ ਨਾਤਾ ਨਹੀਂ ਲੈਣਾ। ਏਸ ਨੇ ਗੁਰੂ ਕੇ ਘਰ ਨੂੰ ਮੋਰੀ ਤੇ ਆਪ ਨੂੰ ਚੁਬਾਰਾ ਕਿਹਾ ਹੈ। ਜਾਂ ਏਹ ਚਿੱਠੀ ਤੇ ਚੰਦੂਲਾਲ ਦੇ ਲਾਗੀ ਗੁਰੂ ਸਾਹਿਬ ਪਾਸ ਪਹੁੰਚੇ ਤਾਂ ਗੁਰੂ ਜੀ ਨੇ ਸੰਗਤ ਦਾ ਬਚਨ ਮੰਨ ਕੇ ਚੰਦੂ ਦਾ ਸਾਕ ਨਾ ਲਿਆ। ਏਸ ਤੋਂ ਚੰਦੂ ਆਪਣੀ ਬੇਇੱਜ਼ਤੀ ਤੇ ਨਿਰਾਦਰੀ ਸਮਝ ਕੇ ਗੁਰੂ ਜੀ ਦਾ ਵੈਰੀ ਬਣ ਗਿਆ। ਏਹ ਸੁਣ ਕੇ ਤਾਂ ਪ੍ਰਿਥੀਏ ਨੇ ਘਿਉ ਦੇ ਦੀਵੇ ਬਾਲੇ। ਸੁਲਹੀ ਖਾਂ ਭੀ ਤਦੋਂ ਦਿੱਲੀ ਵਿੱਚ ਸੀ। ਸੋ ਪ੍ਰਿਥੀਆ ਭੀ ਅਨੇਕ ਪ੍ਰਕਾਰ ਦੀਆਂ ਗਿਣਤੀਆਂ ਕਰਦਾ ਹੋਯਾ ਦਿੱਲੀ ਜਾ ਪੁੱਜਾ। ਇੱਕ ਹੋਰ ਸੁਲਭੀ ਖਾਂ; ਜੋ ਸੁਲਹੀ ਖਾਂ ਦਾ ਭਨਵਈਆ ਸੀ, ਓਹ ਭੀ ਨਾਲ ਰਲਾ ਲਿਆ। ਫੇਰ ਤਾਂ ਪੂਰੀ ਚੰਡਾਲ ਚੌਕੜੀ ਬਣ ਗਈ ਅਤੇ ਸਾਰਿਆਂ ਨੇ ਸਲਾਹ ਗੁੰਦ ਕੇ ਪ੍ਰਿਥੀਏ ਤੋਂ ਜਾਇਦਾਦ ਤੇ ਆਮਦਨੀ ਵੰਡਾਉਣ ਵਾਸਤੇ ਬਾਦਸ਼ਾਹ ਪਾਸ ਅਰਜ਼ੀ ਦਿਵਾਈ, ਜੋ ਵਜ਼ੀਰ ਖਾਂ ਦੇ ਸਮਝਾਉਣੇ ਕਰ ਖਾਰਜ ਤਾਂ ਨਾ ਹੋਈ ਪਰ ਇੱਕ ਹੇਹਰ ਪਿੰਡ ਤੇ ਦੂਜਾ ਕਦੇਰ; ਏਹ ਦੋਵੇਂ ਚੌਦਾਂ ਹਜਾਰ ਬਿਘੇ ਦਾ ਰਕਬਾ ਪੁਰਾਣੀ ਸਨਦ ਦੇ ਲਿਹਾਜ਼ ਨੂੰ ਦਿਵਾ ਕੇ ਗੁਰੂ ਅਰਜਨ ਦੇਵ ਜੀ ਨਾਲ ਬੇਦਾਵਾ ਲਿਖਵਾ ਲਿਆ।

## ਮੇਹਰਵਾਨ ਦਾ ਝਗੜਾ ਸੁਲਭੀ ਤੇ ਸੁਲਹੀ ਦਾ ਮਰਨਾ

ਭਾਵੇਂ ਪ੍ਰਿਥੀਚੰਦ ਨੂੰ ਗੁਰੂ ਚੱਕ ਦੀ ਆਮਦਨੀ ਨਾਲੋਂ ਭੀ ਬਹੁਤੀ ਆਮਦਨੀ ਦੇ ਪਿੰਡ ਮਿਲ ਗਏ, ਪਰ ਓਨ ਫੇਰ ਭੀ ਸਬਰ ਨਾ ਕੀਤਾ, ਕਜ਼ੋਂਕਿ ਓਸ ਦੀ ਇਸਤ੍ਰੀ ਨੇ ਕਿਹਾ ਕਿ ਜਾਗੀਰ ਭਾਵੇਂ ਕਿਤਨੀ ਹੀ ਮਿਲੀ ਹੈ ਪਰ ਜੇ ਸਿੱਖੀ ਸੇਵਕੀ ਮਿਲਦੀ ਤਾਂ ਅੱਛਾ ਸੀ। ਕਿਵੇਂ ਓਹ ਲਓ ਕਜ਼ੋਂਕੇ ਫੇਰ ਮੇਰਾ ਪੁੱਤ੍ਰ ਭੀ ਗੁਰੂ ਸਦਾਵੇਗਾ। ਪ੍ਰਿਥੀਆ ਜੋ ਆਪਣੇ ਹਥੀਂ ਬੇਦਾਵਾ ਲਿਖ ਆਯਾ ਸੀ ਹੁਣ ਕੁਛ ਨਹੀਂ ਕਰ ਸਕਦਾ ਸੀ। ਏਸ ਲਈ ਚੰਦੂ ਤੇ ਸੁਲਹੀ ਦੀ ਸਲਾਹ ਨਾਲ ਆਪਣੇ ਪੁੱਤ੍ਰ ਮੇਹਰਵਾਣ ਤੋਂ ਇਹ ਦਾਵਾ ਕਰਵਾ ਦਿੱਤਾ ਕਿ ਗੁਰੂ ਅਰਜਨ ਸਾਹਿਬ ਨੇ ਜਦ ਓਨ੍ਹਾਂ ਦੇ ਘਰ ਬੇਟਾ ਨਹੀਂ ਹੋਯਾ ਸੀ ਤਾਂ ਮੈਨੂੰ ਗੋਦੀ ਵਿੱਚ ਲੈ ਕੇ ਆਪਣਾ ਮੁਤਵੰਨਾ ਬਨਾਯਾ ਸੀ ਤੇ ਹੁਣ ਹਰਿਗੋਬਿੰਦ ਓਨ੍ਹਾਂ ਦਾ ਪੁੱਤ੍ਰ ਹੋ ਪਿਆ ਹੈ। ਸੋ ਓਹ ਓਸ ਨੂੰ ਗੁਰਿਆਈ ਦੇਣੀ ਚਾਹੁੰਦੇ ਹਨ ਤਾਂ ਤੇ ਅੱਧੀ ਸਿੱਖੀ ਸੇਵਕੀ ਮੈਨੂੰ ਮਿਲਣੀ ਚਾਹੀਦੀ ਹੈ। ਏਸ ਸਮੇਂ ਅਕਬਰ ਸ਼ਾਹ ਦੇ ਨਾਲ ਵਜ਼ੀਰ ਖਾਂ ਤਾਂ ਦੱਖਣ ਵੰਨੀਂ ਚਲਿਆ ਗਿਆ ਹੋਯਾ ਸੀ। ਏਸ ਕਰ ਕੇ ਸੁਲਹੀ ਤੇ ਚੰਦੂਲਾਲ ਨੇ ਛਲ ਵਲ ਕਰ ਕੇ ਵਡੀ ਅਦਾਲਤ ਵਿੱਚੋਂ ਓਸ ਦੀ ਡਿਗਰੀ ਕਰਾ ਦਿੱਤੀ ਤੇ ਸੁਲਭੀ ਖਾਂ ਨੂੰ ਜੋ ਸੁਲਹੀ ਦਾ ਭਤੀਸਾ ਸੀ ਏਹ ਹੁਕਮ ਦੇ ਕੇ ਤੋਰਿਆ ਕਿ ਗੁਰੂ ਚੱਕ ਜਾ ਕੇ ਸਿੱਖੀ ਵੰਡਵਾ ਦਿਓ।

ਪ੍ਰਿਥੀਚੰਦ ਏਹ ਹੁਕਮ ਸੁਣ ਕੇ ਬੜਾ ਖ਼ੁਸ਼ੀ ਹੋਯਾ ਤੇ ਘਰ ਵਿੱਚ ਕਰਮੋਂ ਨੇ ਭੀ ਲੱਡੂ ਵੰਡੇ। ਓਧਰ ਜਦ ਸੌ ਅਸਵਾਰ ਸਮੇਤ ਸੁਲਭੀ ਖਾਂ ਸਿੱਖੀ ਵੰਡਾਉਣ ਦਾ ਬਹਾਨਾ ਪਾ ਕੇ ਚੰਦੂ ਦੁਸ਼ਟ ਦੇ ਕਹਿਣੇ ਕਰ ਗੁਰੂ ਜੀ ਉੱਤੇ ਵਾਰ ਕਰਨ ਦੀ ਨੀਤ ਥਾਪ ਕੇ ਦਿੱਲੀ ਤੋਂ ਚੜ੍ਹ ਆਯਾ ਤਾਂ ਭਾਈ ਬਿੱਧੀ ਚੰਦ, ਕਲਯਾਣਾ, ਸਾਲੋ, ਕਿਦਾਰਾ, ਮੁਕੰਦਾ, ਕਾਲਾ, ਬਹਿਲੋ, ਭਗਤੂ, ਗੁਰਦਾਸ, ਆਦਿਕ ਸਿੱਖਾਂ ਨੇ ਸੁਲਭੀ ਦਾ ਕਪਟ ਸੁਣ ਕੇ ਓਸ ਦਾ ਮੁਕਾਬਲਾ ਕਰਨ ਲਈ ਗੁਰੂ ਸਾਹਿਬ ਨੂੰ ਬੇਨਤੀ ਕੀਤੀ। ਗੁਰੂ ਸਾਹਿਬ ਨੇ; ਜੋ ਸੰਤਰੂਪ ਕੇਵਲ ਪ੍ਰਮੇਸ਼੍ਵਰ ਉੱਤੇ ਭਰੋਸਾ ਰੱਖਦੇ ਸਨ, ਏਹ ਸ਼ਬਦ ਉਚਾਰਿਆ:

ਸੋਰਠਿ ਮਹਲਾ ੫ ॥
ਗਰੀਬੀ ਗਦਾ ਹਮਾਰੀ ॥
ਖੰਨਾ ਸਗਲ ਰੇਨੁ ਛਾਰੀ ॥
ਇਸੁ ਆਗੈ ਕੋ ਨ ਟਿਕੈ ਵੇਕਾਰੀ ॥
ਗੁਰ ਪੂਰੇ ਏਹ ਗਲ ਸਾਰੀ ॥੧॥
ਹਰਿ ਹਰਿ ਨਾਮੁ ਸੰਤਨ ਕੀ ਓਟਾ ॥
ਜੋ ਸਿਮਰੈ ਤਿਸ ਕੀ ਗਤਿ ਹੋਵੈ ਉਧਰਹਿ ਸਗਲੇ ਕੋਟਾ ॥੧॥ ਰਹਾਉ ॥
ਸੰਤ ਸੰਗਿ ਜਸੁ ਗਾਇਆ ॥
ਇਹੁ ਪੂਰਨ ਹਰਿ ਧਨੁ ਪਾਇਆ ॥
ਕਹੁ ਨਾਨਕ ਆਪੁ ਮਿਟਾਇਆ ॥
ਸਭੁ ਪਾਰਬ੍ਰਹਮੁ ਨਦਰੀ ਆਇਆ ॥੨॥੧੯॥੮੦॥

(ਸੋਰਠਿ, ਮਃ ੫ - ੬੨੮)

ਕੁਦਰਤ ਐਸੀ ਹੋਈ ਕਿ ਸੁਲਭੀ ਖਾਂ ਜਦੋ ਬਜਾਸਾ ਕਿਨਾਰੇ ਪਹੁੰਚਿਆ ਤਾਂ ਜਲੰਧਰ ਦੇ ਸੱਯਦ ਹਸਨ ਅਲੀ ਖਾਂ ਨੇ ਓਸ ਤੋਂ ਆਪਣੀ ਤਨਖਾਹ ਮੰਗੀ, ਜੋ ਦੋ ਸਾਲ ਦੀ ਓਸ ਵੰਨੀਂ ਬਾਕੀ ਸੀ। ਓਸ ਅਗੋਂ ਹੰਕਾਰ ਵਿੱਚ ਸੱਯਦ ਨੂੰ ਗਾਹਲ ਕੱਢੀ। ਓਸ ਨੇ ਖਿੱਚ ਕੇ ਤਲਵਾਰ ਐਸੀ ਮਾਰੀ ਜੋ ਸੁਲਭੀ ਖਾਂ ਦਾ ਸਿਰ ਲਾਹ ਸਿੱਟਿਆ ਤੇ ਆਪ ਦੌੜ ਕੇ ਝਲ ਵਿੱਚ ਵੜ ਗਿਆ। ਸਰਦਾਰ ਤੋਂ ਬਿਨਾਂ ਫੌਜ ਸਭ ਮੁੜ ਗਈ। ਪ੍ਰਿਥੀਚੰਦ ਨੇ ਏਹ ਹਾਲ ਸੁਣ ਕੇ ਬਹੁਤ ਪਛੁਤਾਵਾ ਕੀਤਾ ਤੇ ਰੋਂਦਾ ਹੋਯਾ ਸੁਲਹੀ ਖਾਂ ਪਾਸ ਲਾਹੌਰ ਜਾ ਕੇ ਆਖਣ ਲਗਾ, "ਗੁਰੂ ਅਰਜਨ ਜੀ ਨੇ ਆਪਣੇ

ਕਿਸੇ ਆਦਮੀ ਤੋਂ; ਜੋ ਓਨ੍ਹਾਂ ਦੇ ਪਾਸ ਬੜੇ ਬੜੇ ਧਾੜਵੀ ਰਹਿੰਦੇ ਹਨ, ਮਰਵਾ ਦਿੱਤਾ ਹੈ।" ਸੁਲਹੀ ਖਾਂ ਨੂੰ ਭਤੀਜੇ ਮਾਰੇ ਜਾਣ ਦਾ ਬੜਾ ਸੱਲ ਲਗਾ ਤੇ ਬੜੇ ਕ੍ਰੋਧ ਨਾਲ ਚਿੜ੍ਹ ਕੇ ਅੰਮ੍ਰਿਤਸਰ ਆਉਣ ਵਾਸਤੇ ਹੇਹਰ ਪਿੰਡ ਪ੍ਰਿਥੀਏ ਪਾਸ ਜਾ ਉਤਰਿਆ। ਜਦ ਏਸ ਤੋਂ ਬਚਾਉ ਵਾਸਤੇ ਸਿੱਖ ਕਈ ਤਰ੍ਹਾਂ ਦੇ ਤਰੱਦਦ ਕਰਨ ਲਗੇ, ਤਾਂ ਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਪੜ੍ਹਿਆ ਤੇ ਆਖਿਆ, "ਹੌਸਲਾ ਰੱਖੋ! ਸੁਲਹੀ ਏਥੋਂ ਤੱਕ ਨਹੀਂ ਪਹੁੰਚ ਸਕੇਗਾ।"

ਬਿਲਾਵਲੁ ਮਹਲਾ ੫ ॥
ਸੁਲਹੀ ਤੇ ਨਾਰਾਇਣ ਰਾਖੁ ॥
ਸੁਲਹੀ ਕਾ ਹਾਥੁ ਕਹੀ ਨ ਪਹੁਚੈ
ਸੁਲਹੀ ਹੋਇ ਮੂਆ ਨਾਪਾਕੁ ॥੧॥ ਰਹਾਉ ॥
ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ
ਖਿਨ ਮਹਿ ਹੋਇ ਗਇਆ ਹੈ ਖਾਕੁ ॥
ਮੰਦਾ ਚਿਤਵਤ ਚਿਤਵਤ ਪਚਿਆ
ਜਿਨਿ ਰਚਿਆ ਤਿਨਿ ਦੀਨਾ ਧਾਕੁ ॥੧॥
ਪੁਤ੍ਰ ਮੀਤ ਧਨੁ ਕਿਛੂ ਨ ਰਹਿਓ
ਸੁ ਛੋਡਿ ਗਇਆ ਸਭ ਭਾਈ ਸਾਕੁ ॥
ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ
ਜਿਨਿ ਜਨ ਕਾ ਕੀਨੋ ਪੂਰਨ ਵਾਕੁ ॥੨॥੧੮॥੧੦੪॥

(ਬਿਲਾਵਲੁ, ਮ: ੫ - ੮੨੫)

ਓਧਰ ਸੁਲਹੀ ਖਾਂ ਤੇ ਪ੍ਰਿਥੀਆ ਦੋਵੇਂ ਕਈ ਤਰ੍ਹਾਂ ਦੇ ਪਾਪ ਚਿਤਵਦੇ ਰਹੇ। ਜਦ ਸ਼ਿਕਾਰ ਖੇਡ ਕੇ ਆਉਂਦੇ ਹੋਏ ਪੰਜਾਵਾ ਦੇਖਣ ਲਈ ਓਥੇ ਪਹੁੰਚੇ, ਤਾਂ ਸੁਲਹੀ ਖਾਂ ਦਾ ਘੋੜਾ ਐਸਾ ਤ੍ਰਬਕਿਆ ਜੋ ਪਹਿਲੀ ਛਾਲੇ ਹੀ ਪੰਜਾਵੇ ਉੱਤੇ ਜਾ ਚੜ੍ਹਿਆ ਤੇ ਦੂਜੀ ਛਾਲੇ ਘੜੰਮ ਆਵੇ ਵਿੱਚ ਡਿਗ ਕੇ ਸੜ ਗਿਆ। ਇਸ ਪ੍ਰਕਾਰ ਗੁਰੂ ਜੀ ਦਾ ਵਾਕ ਸੱਤ ਹੋਇਆ। ਸੁਲਹੀ ਖਾਂ ਤਾਂ ਕਾਫਰ ਹੋ ਕੇ ਮਰ ਗਿਆ ਤੇ ਪ੍ਰਿਥੀਚੰਦ ਰੋ ਧੋ ਕੇ ਘਰ ਜਾ ਬੈਠਾ। ਪਿੱਛੋਂ ਸਭ ਸਿੱਖਾਂ ਨੇ ਇਹ ਖ਼ਬਰ ਸੁਣ ਕੇ ਅਕਾਲ ਪੁਰਖ ਦਾ ਧੰਨਵਾਦ ਕੀਤਾ* ਤੇ ਬੜੀ ਖ਼ੁਸ਼ੀ ਮਨਾਈ।

ਹੁਣ ਧੀਰਜ ਤੇ ਵਿਚਾਰ ਨੂੰ ਖਾਤੇ ਵਿੱਚ ਸਿੱਟ ਕੇ ਬਾਪ ਬੇਟਾ ਤਾਹਰਬੇਗ ਖਾਂ ਪਾਸ ਜਾ ਰੋਏ ਤੇ ਆਖਣ ਲਗੇ, (ਦੁਸ਼ਮਨ ਬਾਤ ਕਰੇ ਅਣਹੋਈ) "ਗੁਰੂ ਅਰਜਨ ਨੇ ਸੁਲਭੀ ਖਾਂ ਨੂੰ ਤਲਵਾਰ ਨਾਲ ਤੇ ਸੁਲਹੀ ਖਾਂ ਨੂੰ ਜਾਦੂ ਨਾਲ ਮਰਵਾ ਦਿੱਤਾ ਹੈ। ਹੁਣ ਜੇ ਤੁਸੀਂ ਏਨ੍ਹਾਂ ਦਾ ਵੈਰ ਨ ਲਵੋਗੇ ਤਾਂ ਸਾਨੂੰ ਨਿਆਉਂ ਕਿੱਥੇ ਮਿਲਣਾ ਹੈ?" ਭਾਵੇਂ ਸੂਬੇ ਨੇ ਏਹ ਸੁਣ ਕੇ ਏਨ੍ਹਾਂ ਨੂੰ ਬਕਬਾਦੀ ਤੇ ਸ਼ਿਕਾਜਤੀ ਸਮਝ ਲੀਤਾ ਸੀ ਪਰ ਸਦਰ ਅਦਾਲਤ ਦਾ ਹੁਕਮ ਮੰਨ ਕੇ ਉਸ ਨੇ ਆਪਣੇ ਛੋਟੇ ਭਾਈ ਖਿਲਜੀ ਖਾਂ ਨੂੰ ਸਿੱਖੀ ਵੰਡਾਉਣ ਵਾਸਤੇ ਅੰਮ੍ਰਿਤਸਰ ਭੇਜਿਆ। ਓਸ ਸਮੇਂ ਵਜ਼ੀਰ ਖਾਂ ਭੀ ਦੱਖਣ ਵੱਲੋਂ ਬਾਦਸ਼ਾਹ ਦੇ ਨਾਲ ਪੰਜਾਬ ਵੱਲ ਮੁੜ ਆਯਾ। ਓਸ ਨੇ ਦੋਹਾਂ ਵੱਲੋਂ ਮੁਨਸਫ਼ ਹੋ ਕੇ ਲਿਖਤ ਕਰਵਾ ਕੇ ਏਹ ਫ਼ੈਸਲਾ ਕਰ ਦਿੱਤਾ ਅਰਥਾਤ ਗੁਰੂ ਜੀ ਦੇ ਬਾਈ ਮਸੰਦਾਂ ਵਿੱਚੋਂ ਸਾਰੇ

---

*ਇਹ ਬ੍ਰਿਤਾਂਤ ਜੇਹੜਾ ਅਸਾਂ ਉੱਪਰ ਲਿਖਿਆ ਹੈ ਤਵਾਰੀਖੀ ਹੈ ਤੇ ਨੰਦ ਸਿੰਘ ਬਟਾਲੀਏ ਨੇ ਲਿਖਯਾ ਹੈ। ਪਰ ਸੂਰਜ ਪ੍ਰਕਾਸ਼ ਵਿੱਚ ਇਉਂ ਲਿਖਯਾ ਹੈ ਕਿ ਜਹਾਂਗੀਰ ਲਾਹੌਰ ਨੂੰ ਜਾਂਦਾ ਹੋਯਾ ਘੋੜੇ ਉੱਤੋਂ ਡਿੱਗ ਪਿਆ ਤਾਂ ਓਨ ਹੁਕਮ ਦਿਤਾ, ਮੇਰੀ ਜਨਮ ਪੱਤ੍ਰੀ ਦੇਖੋ ਇਹ ਸੱਟ ਮੈਨੂੰ ਕਯੋਂ ਵੱਜੀ ਹੈ? ਦੀਵਾਨ ਚੰਦ ਨੇ ਅਰਜ਼ ਕੀਤੀ, "ਜਨਮ ਪੱਤਰੀ ਹੋਰ ਬਹੁਤ ਸਾਰੇ ਸਾਮਾਨ ਸਮੇਤ ਚੋਰੀ ਚਲੀ ਗਈ ਹੈ। ਲੋਗ ਕਹਿੰਦੇ ਹਨ ਕਿ ਗੁਰੂ ਅਰਜਨ ਜੀ ਦੇ ਪਾਸ ਜੋ ਬਹੁਤ ਸਾਰੇ ਚੋਰ ਧਾੜਵੀ ਹਨ। ਓਹ ਚੁਰਾ ਕੇ ਲੈ ਗਏ ਹਨ।" ਬਾਦਸ਼ਾਹ ਨੇ ਕਿਹਾ, "ਜੇ ਓਥੇ ਗਈ ਹੋਊ ਤਾਂ ਓਹ ਭੇਜ ਦੇਣਗੇ। ਕਿਸੇ ਆਦਮੀ ਨੂੰ ਭੇਜ ਦਿਓ।" ਏਹ ਹੁਕਮ ਲੈ ਕੇ ਚੰਦੂ ਦੁਸ਼ਟ ਨੇ ਸੁਲਭੀ ਖਾਂ ਨੂੰ ਦੋ ਸੌ ਅਸਵਾਰ ਨਾਲ ਚੜ੍ਹਾ ਕੇ ਹੁਕਮ ਦਿੱਤਾ, ਜਿਸ ਤਰ੍ਹਾਂ ਬਣੇ ਗੁਰੂ ਨੂੰ ਮਾਰ ਕੇ ਓਨ੍ਹਾਂ ਦਾ ਘਰ ਬਾਰ ਲੁੱਟ ਕੇ ਲੈ ਆਵੀਂ। ਪਰ ਓਹ ਰਾਹ ਵਿੱਚ ਹੀ ਇੱਕ ਸੱਯਦ ਦੇ ਹਥੋਂ ਮਾਰਿਆ ਗਿਆ। ਸੁਲਹੀ ਖਾਂ ਦਾ ਗੁਰੂ ਕੇ ਕੋਠੇ ਪਿੰਡ ਆਵੇ ਵਿੱਚ ਸੜ ਮਰਨਾ ਲਿਖਯਾ ਹੈ, ਜੋ ਪ੍ਰਿਥੀਚੰਦ ਦੇ ਪੜੋਤ੍ਰੇ ਸੋਢੀ ਕੌਲ ਨੇ ਕਪੂਰੇ ਬਿਰਾੜ ਤੋਂ ਜ਼ਮੀਨ ਲੈ ਕੇ ਸੰਮਤ ੧੭੨੧ ਬਿਕ੍ਰਮੀ ਨੂੰ ਬਸਾਯਾ ਸੀ। ਏਹ ਬਾਤ ਕੋਠੇ ਪਿੰਡ ਦੀ ਸੰਨਦ ਤੋਂ ਸਬੂਤ ਹੈ ਜੋ ਕੌਲ ਦੀ ਉਲਾਦ ਪਾਸ ਹੁਣ ਭੀ ਹੈ।

ਤਿੰਨ ਮਸੰਦ ਮੇਹਰਵਾਨ ਨੂੰ ਦਿਵਾ ਦਿੱਤੇ, ਜਿਨ੍ਹਾਂ ਦਾ ਵੇਰਵਾ ਇਹ ਹੈ: ਇੱਕ ਮਸੰਦ ਸੁਚਾ ਨਾਮ ਬੰਨੂ ਟਾਂਕ ਦੇ ਪਰਗਣੇ ਦਾ, ਦੂਜਾ ਧਨੀ ਘੇਬ ਡੇਹਰੇ ਗ਼ਾਜ਼ੀ ਖਾਂ ਆਦਿਕ ਪ੍ਰਗਣਿਆਂ ਦਾ ਤੀਜਾ ਝੰਗ ਚਨਿਓਟ ਦੇ ਪ੍ਰਗਣੇ ਦਾ।

ਜਾਂ ਏਹ ਸਾਰੇ ਬ੍ਰਿਤਾਂਤ ਸੰਗਤ ਨੇ ਸੁਣੇ ਤਾਂ ਬਹੁਤ ਸਿੱਖਾਂ ਨੇ ਮੇਹਰਵਾਨ ਦੇ ਮਸੰਦਾਂ ਨੂੰ ਜਵਾਬ ਦੇ ਦਿੱਤਾ ਤਦ ਗੁਰੂ ਜੀ ਨੇ ਜੋ ਸਰਬਦਾ ਦਯਾਲੂ ਸੇ, ਸਿੱਖਾਂ ਵੱਲ ਹੁਕਮਨਾਮੇ ਲਿਖ ਭੇਜੇ ਜੋ ਮੇਹਰਵਾਨ ਦੇ ਮਸੰਦਾਂ ਨੂੰ ਅੱਗੇ ਵਾਂਙ ਹੀ ਮੰਨਣ। ਸੋ ਸਿੱਖ ਗੁਰੂ ਜੀ ਦੇ ਹੁਕਮ ਅਨੁਸਾਰ ਮੁੜ ਮਸੰਦਾਂ ਨੂੰ ਮੰਨਣ ਲਗ ਪਏ। ਪਰ ਪਗ ਪਾਹੁਲ ਗੁਰਗੱਦੀ ਨਸ਼ੀਨ ਪਾਸੋਂ ਹੀ ਲੈਂਦੇ ਰਹੇ। ਓਹ ਹੁਕਮਨਾਮੇ ਮਸੰਦਾਂ ਦੀ ਉਲਾਦ ਪਾਸ ਹੁਣ ਤੱਕ ਹਨ।

## ਬਾਦਸ਼ਾਹ ਨੇ ਗੁਰੂ ਗ੍ਰੰਥ ਸਾਹਿਬ ਜੀ ਦਾ ਦਰਸ਼ਨ ਕਰਨਾ

ਜਦ ਵੈਸਾਖ ਸੰਮਤ ੧੬੬੨ ਬਿਕ੍ਰਮੀ ਨੂੰ ਬਾਦਸ਼ਾਹ ਲਾਹੌਰ ਨੂੰ ਜਾਂਦਾ ਹੋਯਾ ਕਸਬੇ ਵਟਾਲੇ ਉਤਰਿਆ, ਤਾਂ ਪ੍ਰਿਥੀਚੰਦ ਦੀ ਚੁੱਕ ਨਾਲ ਦੋ ਚਾਰ ਕਾਜ਼ੀਆਂ ਨੇ ਬਾਦਸ਼ਾਹ ਪਾਸ ਚੁਗਲੀ ਕੀਤੀ ਕਿ ਅਰਜਨ ਨੇ ਜੋ ਪੁਸਤਕ ਬਨਾਯਾ ਹੈ, ਓਸ ਵਿੱਚ ਦੀਨ ਇਸਲਾਮ ਤੇ ਪੈਗੰਬਰਾਂ ਦੀ ਨਿੰਦਾ ਲਿਖੀ ਹੈ। ਪਾਸੋਂ ਪ੍ਰਿਥੀਏ ਤੇ ਚੰਦੂ ਨੇ ਐਸੇ ਢੰਗ ਨਾਲ ਦਬਾ ਕੇ ਗਵਾਹੀ ਦਿੱਤੀ, ਜਿਸ ਪਰ ਬਾਦਸ਼ਾਹ ਨੇ ਗੁਰੂ ਅਰਜਨ ਜੀ ਨੂੰ ਗ੍ਰੰਥ ਸਾਹਿਬ ਸਮੇਤ ਵਟਾਲੇ ਤਲਬ ਕੀਤਾ। ਪਰ ਆਪ ਤਾਂ ਗੁਰੂ ਜੀ ਨਾ ਗਏ ਤੇ ਬਾਬੇ ਬੁੱਢੇ ਤੇ ਭਾਈ ਗੁਰਦਾਸ ਤੇ ਪੰਜ ਸਤ ਸਿਆਣੇ ਸਿੱਖਾਂ ਗ੍ਰੰਥ ਸਾਹਿਬ ਜੀ ਦੇ ਤਾਬੇ ਕਰ ਕੇ ਭੇਜ ਦਿੱਤਾ। ਜਾਂ ਅਕਬਰ ਬਾਦਸ਼ਾਹ ਨੇ ਗੁਰੂ ਗ੍ਰੰਥ ਸਾਹਿਬ ਦੇ ਪੜ੍ਹਨ ਦਾ ਹੁਕਮ ਦਿੱਤਾ ਤਾਂ ਭਾਈ ਗੁਰਦਾਸ ਜੀ ਨੇ ਏਹ ਸ਼ਬਦ ਸੁਣਾਯਾ:

ਤਿਲੰਗ ਮਹਲਾ ੫ ਘਰੁ ੧
ੴ ਸਤਿਗੁਰ ਪ੍ਰਸਾਦਿ ॥
ਖਾਕ ਨੂਰ ਕਰਦੰ ਆਲਮ ਦੁਨੀਆਇ ॥
ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ ॥੧॥
ਬੰਦੇ ਚਸਮ ਦੀਦੰ ਫਨਾਇ ॥
ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ ॥ ਰਹਾਉ ॥
ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ ॥
ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ ॥੨॥
ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ ॥
ਜਬ ਅਜਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ ॥੩॥
ਹਵਾਲ ਮਾਲੂਮੁ ਕਰਦੰ ਪਾਕ ਅਲਾਹ ॥
ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ ॥੪॥੧॥

(ਤਿਲੰਗ, ਮਃ ੫ - ੭੨੩)

ਏਹ ਸ਼ਬਦ ਸੁਣ ਕੇ ਅਮੀਰ ਗ਼ਰੀਬ ਸੱਚੇ ਲੋਗ ਤਾਂ ਬਹੁਤ ਖ਼ੁਸ਼ੀ ਹੋਏ ਪਰ ਚੁਗਲਾਂ ਦੀ ਚਿੰਤਾ ਠੰਢੀ ਨਾ ਹੋਈ ਤੇ ਚੰਦੂ ਦੁਸ਼ਟ ਨੇ ਆਖਯਾ, "ਏਹ ਸ਼ਬਦ ਪਹਿਲਾਂ ਹੀ ਸਿੱਖਾਂ ਨੇ ਤੁਹਾਡੇ ਸੁਨਾਵਣ ਵਾਸਤੇ ਚੁਣ ਰੱਖਿਆ ਸੀ।" ਤਦ ਬਾਦਸ਼ਾਹ ਨੇ ਅਨੇਕ ਪੱਤ੍ਰੇ ਉਲਟਾਕੇ ਉਂਗਲ ਰੱਖ ਕੇ ਆਖਯਾ, "ਐਥੋਂ ਪੜ੍ਹੋ" ਤਾਂ ਏਹ ਸ਼ਬਦ ਆਯਾ:

ਮਾਰੂ ਮਹਲਾ ੫ ॥
ਅਲਹ ਅਗਮ ਖੁਦਾਈ ਬੰਦੇ ॥
ਛੋਡਿ ਖਿਆਲ ਦੁਨੀਆ ਕੇ ਧੰਧੇ ॥
ਹੋਇ ਪੈ ਖਾਕ ਫਕੀਰ ਮੁਸਾਫਰੁ
ਇਹੁ ਦਰਵੇਸੁ ਕਬੂਲੁ ਦਰਾ ॥੧॥
ਸਚੁ ਨਿਵਾਜ ਯਕੀਨ ਮੁਸਲਾ ॥
ਮਨਸਾ ਮਾਰਿ ਨਿਵਾਰਿਹੁ ਆਸਾ ॥
ਦੇਹ ਮਸੀਤਿ ਮਨੁ ਮਉਲਾਣਾ
ਕਲਮ ਖੁਦਾਈ ਪਾਕੁ ਖਰਾ ॥੨॥
ਸਰਾ ਸਰੀਅਤਿ ਲੇ ਕੰਮਾਵਹੁ ॥
ਤਰੀਕਤਿ ਤਰਕ ਖੋਜਿ ਟੋਲਾਵਹੁ ॥
ਮਾਰਫਤਿ ਮਨੁ ਮਾਰਹੁ ਅਬਦਾਲਾ
ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ॥੩॥

ਕੁਰਾਣੁ ਕਤੇਬ ਦਿਲ ਮਾਹਿ ਕਮਾਹੀ ॥
ਦਸ ਅਉਰਾਤ ਰਖਹੁ ਬਦ ਰਾਹੀ ॥
ਪੰਚ ਮਰਦ ਸਿਦਕਿ ਲੇ ਬਾਧਹੁ
ਖੈਰਿ ਸਬੂਰੀ ਕਬੂਲ ਪਰਾ ॥੪॥
ਮਕਾ ਮਿਹਰ ਰੋਜਾ ਪੈ ਖਾਕਾ ॥
ਭਿਸਤੁ ਪੀਰ ਲਫਜ ਕਮਾਇ ਅੰਦਾਜਾ ॥
ਹੂਰ ਨੂਰ ਮੁਸਕੁ ਖੁਦਾਇਆ
ਬੰਦਗੀ ਅਲਹ ਆਲਾ ਹੁਜਰਾ ॥੫॥
ਸਚੁ ਕਮਾਵੈ ਸੋਈ ਕਾਜੀ ॥
ਜੋ ਦਿਲੁ ਸੋਧੈ ਸੋਈ ਹਾਜੀ ॥
ਸੋ ਮੁਲਾ ਮਲਊਨ ਨਿਵਾਰੈ
ਸੋ ਦਰਵੇਸੁ ਜਿਸੁ ਸਿਫਤਿ ਧਰਾ ॥੬॥
ਸਭੇ ਵਖਤ ਸਭੇ ਕਰਿ ਵੇਲਾ ॥
ਖਾਲਕੁ ਯਾਦਿ ਦਿਲੈ ਮਹਿ ਮਉਲਾ ॥
ਤਸਬੀ ਯਾਦਿ ਕਰਹੁ ਦਸ ਮਰਦਨੁ
ਸੁੰਨਤਿ ਸੀਲੁ ਬੰਧਾਨਿ ਬਰਾ ॥੭॥
ਦਿਲ ਮਹਿ ਜਾਨਹੁ ਸਭ ਫਿਲਹਾਲਾ ॥
ਖਿਲਖਾਨਾ ਬਿਰਾਦਰ ਹਮੂ ਜੰਜਾਲਾ ॥
ਮੀਰ ਮਲਕ ਉਮਰੇ ਫਾਨਾਇਆ
ਏਕ ਮੁਕਾਮ ਖੁਦਾਇ ਦਰਾ ॥੮॥
ਅਵਲਿ ਸਿਫਤਿ ਦੂਜੀ ਸਾਬੂਰੀ ॥
ਤੀਜੈ ਹਲੇਮੀ ਚਉਥੈ ਖੈਰੀ ॥
ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ ॥੯॥
ਸਗਲੀ ਜਾਨਿ ਕਰਹੁ ਮਉਦੀਫਾ ॥
ਬਦ ਅਮਲ ਛੋਡਿ ਕਰਹੁ ਹਥਿ ਕੂਜਾ ॥
ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ ਬਰਖੁਰਦਾਰ ਖਰਾ ॥੧੦॥
ਹਕੁ ਹਲਾਲੁ ਬਖੋਰਹੁ ਖਾਣਾ ॥
ਦਿਲ ਦਰੀਆਉ ਧੋਵਹੁ ਮੈਲਾਣਾ ॥
ਪੀਰੁ ਪਛਾਣੈ ਭਿਸਤੀ ਸੋਈ
ਅਜਰਾਈਲੁ ਨ ਦੋਜ ਠਰਾ ॥੧੧॥
ਕਾਇਆ ਕਿਰਦਾਰ ਅਉਰਤ ਯਕੀਨਾ ॥
ਰੰਗ ਤਮਾਸੇ ਮਾਣਿ ਹਕੀਨਾ ॥
ਨਾਪਾਕ ਪਾਕੁ ਕਰਿ ਹਦੂਰਿ ਹਦੀਸਾ
ਸਾਬਤ ਸੂਰਤਿ ਦਸਤਾਰ ਸਿਰਾ ॥੧੨॥
ਮੁਸਲਮਾਣੁ ਮੋਮ ਦਿਲਿ ਹੋਵੈ ॥
ਅੰਤਰ ਕੀ ਮਲੁ ਦਿਲ ਤੇ ਧੋਵੈ ॥
ਦੁਨੀਆ ਰੰਗ ਨ ਆਵੈ ਨੇੜੈ
ਜਿਉ ਕੁਸਮ ਪਾਟੁ ਘਿਉ ਪਾਕੁ ਹਰਾ ॥੧੩॥
ਜਾ ਕਉ ਮਿਹਰ ਮਿਹਰ ਮਿਹਰਵਾਨਾ ॥
ਸੋਈ ਮਰਦੁ ਮਰਦੁ ਮਰਦਾਨਾ ॥

ਸੋਈ ਸੇਖੁ ਮਸਾਇਕੁ ਹਾਜੀ
ਸੋ ਬੰਦਾ ਜਿਸੁ ਨਜਰਿ ਨਰਾ ॥੧੪॥
ਕੁਦਰਤਿ ਕਾਦਰ ਕਰਣ ਕਰੀਮਾ ॥
ਸਿਫਤਿ ਮੁਹਬਤਿ ਅਥਾਹ ਰਹੀਮਾ ॥
ਹਕੁ ਹੁਕਮੁ ਸਚੁ ਖੁਦਾਇਆ
ਬੁਝਿ ਨਾਨਕ ਬੰਦਿ ਖਲਾਸ ਤਰਾ ॥੧੫॥੩॥੧੨॥

(ਮਾਰੂ, ਮਃ ੫ - ੧੦੮੩/੮੪)

ਏਹ ਸ਼ਬਦ ਸੁਣ ਕੇ ਹੋਰ ਤਾਂ ਸਭ ਲੋਗ ਬਾਦਸ਼ਾਹ ਸਮੇਤ ਖ਼ੁਸ਼ ਹੋਏ ਤੇ ਵਾਹ ਵਾਹ ਕਹਿਣ ਲੱਗੇ, ਪਰ ਚੁਗਲਾਂ ਨੂੰ ਫੇਰ ਭੀ ਚੈਨ ਨਾ ਆਯਾ ਤੇ ਸਰਬਦਿਆਲ ਮੁਨਸ਼ੀ; ਜੋ ਗੁਰਮੁਖੀ ਪੜ੍ਹਿਆ ਹੋਯਾ ਸੀ, ਤੀਜੀ ਵਾਰ ਗੁਰੂ ਗ੍ਰੰਥ ਸਾਹਿਬ ਪੜ੍ਹਨ ਲੱਗਾ ਤਾਂ ਏਹ ਸ਼ਬਦ ਆਯਾ:

ਰਾਮਕਲੀ ਮਹਲਾ ੫ ॥
ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥
ਕੋਈ ਸੇਵੈ ਗੁਸਈਆ ਕੋਈ ਅਲਾਹਿ ॥੧॥
ਕਾਰਣ ਕਰਣ ਕਰੀਮ ॥
ਕਿਰਪਾ ਧਾਰਿ ਰਹੀਮ ॥੧॥ ਰਹਾਉ ॥
ਕੋਈ ਨਾਵੈ ਤੀਰਥਿ ਕੋਈ ਹਜ ਜਾਇ ॥
ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ ॥੨॥
ਕੋਈ ਪੜੈ ਬੇਦ ਕੋਈ ਕਤੇਬ ॥
ਕੋਈ ਓਢੈ ਨੀਲ ਕੋਈ ਸੁਪੇਦ ॥੩॥
ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ ॥
ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ ॥੪॥
ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥
ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥੫॥੯॥

(ਰਾਮਕਲੀ, ਮਃ ੫ - ੮੮੫)

ਏਹ ਸ਼ਬਦ ਸੁਣ ਕੇ ਬਾਦਸ਼ਾਹ ਨੂੰ ਨਿਸਚਾ ਹੋ ਗਿਆ ਕਿ ਏਸ ਗ੍ਰੰਥ ਵਿੱਚ ਸਿਵਾਇ ਪਰਮੇਸ਼੍ਵਰ ਦੀ ਮਹਿਮਾ ਤੇ ਸੱਚੇ ਉਪਦੇਸ਼ ਦੇ ਹੋਰ ਕਿਸੇ ਦੀ ਨਿੰਦਾ ਕਹਾਣੀ ਨਹੀਂ। ਚੁਗਲ ਝੂਠੇ ਹਨ। ਫੇਰ ੫੧ ਮੋਹਰਾਂ ਪੂਜਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤੇ ਸਭਨਾਂ ਸਿੱਖਾਂ ਨੂੰ ਦੁਸ਼ਾਲੇ ਤੇ ਗੁਰੂ ਜੀ ਵਾਸਤੇ ਖਿਲਤ ਦੇ ਕੇ ਵਿਦਾ ਕੀਤਾ।

## ਬਾਦਸ਼ਾਹ ਦਾ ਗੁਰੂ ਜੀ ਨੂੰ ਮਿਲਣਾ ਤੇ ਬੀਬੀ ਭਾਨੀ, ਮਹਾਂਦੇਵ ਪ੍ਰਿਥੀਏ ਦਾ ਚਲਾਣਾ।

ਜਦ ਭਾਦ੍ਰੋਂ ਵਿੱਚ ਅਕਬਰ ਬਾਦਸ਼ਾਹ ਨੇ ਕਾਬਲ ਵੱਲੋਂ ਮੁੜ ਗੁਰੂ ਚੱਕ ਆ ਕੇ ਗੁਰੂ ਸਾਹਿਬ ਜੀ ਦੇ ਦਰਸ਼ਨ ਕੀਤੇ ਅਤੇ ਗੁਰੂ ਕਾ ਸਤੋਗੁਣੀ, ਸ਼ਾਂਤਿ ਸੁਭਾਵ ਅਤੇ ਦੇਵਤਿਆਂ ਵਰਗੇ ਸਿੱਖਾਂ ਦੀ ਸਭਾ, ਅੰਮ੍ਰਿਤਸਰ ਤੀਰਥ ਹਰਿਮੰਦਰ ਸਾਹਿਬ ਤੇ ਲੰਗਰ ਗ਼ਰੀਬਾਂ ਨੂੰ ਵਰਤਦਾ ਦੇਖ ਕੇ ਬਹੁਤ ਖ਼ੁਸ਼ੀ ਹੋਯਾ। ਫੇਰ ਗੁਰੂ ਸਾਹਿਬ ਦੇ ਅਨੇਕ ਸ਼ਬਦ ਸੁਣੇ ਅਤੇ ਭਾਵੇਂ ਗੁਰੂ ਸਾਹਿਬ ਜੀ ਦੀ ਇਛਜਾ ਨਹੀਂ ਸੀ, ਪਰ ਬਾਦਸ਼ਾਹ ਨੇ ਓਨ੍ਹਾਂ ਬਾਰਾਂ ਪਿੰਡਾਂ ਦੀ ਆਦਮਨੀ; ਜਿਨ੍ਹਾਂ ਦਾ ਪਟਾ ਤੀਸਰੀ ਪਾਤਸ਼ਾਹੀ ਨੂੰ ਦੇ ਗਿਆ ਸੀ, ਲੰਗਰ ਵਿੱਚ ਪਾਉਣ ਦਾ ਬਹੁਤ ਹਠ ਕੀਤਾ। ਤਦ ਗੁਰੂ ਜੀ ਨੇ ਬਚਨ {ਗੁਰੂ ਜੀ ਨੇ ਕਾਲ ਕਾਰਣ ਪੰਜਾਬ ਦਾ ਮਾਮਲਾ ਮੁਆਫ਼ ਕਰਵਾਇਆ} ਕੀਤਾ, "ਸਾਡੇ ਲੰਗਰ ਦੀ ਸੇਵਾ ਏਹੋ ਹੈ ਜੋ ਪਰਜਾ ਨੂੰ ਪਾਲੋ। ਕਯੋਂਕੇ ਤੇਰੀ ਪਰਜਾ ਬਾਰਸ਼ ਨਾ ਹੋਣ ਕਰ ਕੇ ਕਾਲ ਪੈ ਜਾਣ ਦੇ ਸਬੱਬ ਭੁਖੀ ਮਰ ਰਹੀ ਹੈ। ਏਸ ਦੀ ਪਰਵਰਸ਼ ਕਰੋ। ਕਯੋਂਕਿ ਜਿਸ ਦੀ ਪਰਜਾ ਖ਼ੁਸ਼ੀ ਰਹਿੰਦੀ ਹੈ ਓਹ ਬਾਦਸ਼ਾਹ ਹਮੇਸ਼ ਭਿਸਤ (ਸ੍ਵਰਗ) ਭੋਗਦੇ ਹਨ ਤੇ ਬਾਦਸ਼ਾਹੀ ਭੀ ਓਨ੍ਹਾਂ ਦੀ ਕਾਜ਼ਮ ਰਹਿੰਦੀ ਹੈ।" ਬਾਦਸ਼ਾਹ ਨੇ ਅਰਜ਼ ਕੀਤੀ, "ਜੋ ਫਰਮਾਓ।" ਤਦ ਗੁਰੂ ਜੀ ਨੇ ਕਿਹਾ, "ਮਾਮਲਾ ਛੱਡ ਦੇਹ।" ਬਾਦਸ਼ਾਹ ਨੇ ਬਚਨ ਮੰਨ ਕੇ ਸਾਰੀ ਪੰਜਾਬ ਦਾ ਮਾਮਲਾ ਮਾਫ਼ ਕਰ ਦਿੱਤਾ ਤੇ ਆਪਣੇ ਕੋਲੋਂ ਭੀ ਅੰਨ ਬਹੁਤ ਦਿੱਤਾ। ਇਸ ਉਪਕਾਰ ਦੀ ਵਾਰਤਾ ਤੋਂ ਗੁਰੂ ਸਾਹਿਬ ਦਾ ਸੁਜਸ ਬਹੁਤ ਫੈਲ ਗਿਆ, ਜਿਸ ਨੂੰ ਸੁਣ ਕੇ ਪ੍ਰਿਥੀਚੰਦ ਸੱਥਰ ਲੈਹ ਪਿਆ। ਪਰ ਪੇਸ਼ ਕੁਛ ਨਾ ਜਾਏ।

ਏਸੇ ਸੰਮਤ ੧੬੬੨ ਬਿਕ੍ਰਮੀ ਅੱਸੂ ਨੂੰ {ਮਾਤਾ ਭਾਨੀ ਜੀ ਪ੍ਰਲੋਕ ਗਮਨ} ਮਾਤਾ ਭਾਨੀ ਤੇ ਕੱਤਕ ਵਦੀ ਪੰਚਮੀ ਨੂੰ {ਬਾਬਾ ਮਹਾਂਦੇਵ ਜੀ ਪ੍ਰਲੋਕ ਗਮਨ} ਮਹਾਂਦੇਵ ਜੀ ਨੇ ਗੋਇੰਦਵਾਲ ਜਾ ਕੇ ਦੇਹ ਛੱਡੀ। ਓਨ੍ਹਾਂ ਦੇ ਨਮਿਤ ਗੁਰੂ ਅਰਜਨ ਸਾਹਿਬ ਜੀ ਨੇ ਗੋਇੰਦਵਾਲ ਖਡੂਰ ਰਾਮਦਾਸਪੁਰ ਵਿੱਚ ਵੱਡੇ ਭਾਰੀ ਜਗਜ ਕੀਤੇ।

ਏਸੇ ਸਮੇਂ ਪ੍ਰਿਥੀਚੰਦ ਫੇਰ ਲਾਹੌਰ ਨੂੰ ਫਰਿਆਦ ਕਰਨ ਤੁਰਿਆ ਤਾਂ ਰਸਤੇ ਵਿੱਚ ਹੀ {ਪ੍ਰਿਥੀਚੰਦ ਦਾ ਚਲਾਣਾ} ੨੭ ਮੱਘਰ ਸੰਮਤ ੧੬੬੨ ਬਿਕ੍ਰਮੀ ਨੂੰ ਅਜੇਹਾ ਸੂਲ ਉੱਠਿਆ ਕਿ ਤੜਫ ਤੜਫ ਕੇ ਮਰ ਗਿਆ।

## ਗੁਰੂ ਮਹਾਰਾਜ ਜੀ ਦਾ ਜੋਤੀ ਜੋਤਿ ਸਮਾਉਣਾ

ਏਸੇ ਸੰਮਤ ੧੬੬੨ ਬਿਕ੍ਰਮੀ ਵਿੱਚ ਅਕਬਰ ਸ਼ਾਹ ਦੇ ਗੁਜ਼ਰੇ ਪਿੱਛੋਂ ਓਸ ਦੇ ਵੱਡੇ ਪੁੱਤ੍ਰ ਸਲੀਮ ਨੇ ਤਖ਼ਤ ਪਰ ਬੈਠ ਕੇ ਆਪਣਾ ਨਾਮ ਜਹਾਂਗੀਰ ਰੱਖਯਾ ਤਾਂ ਓਸ ਦਾ ਬੇਟਾ ਖੁਸਰੋ ਓਸ ਨਾਲ ਵਿਗੜ ਗਿਆ। ਪਰ ਲੜਾਈ ਵਿੱਚ ਹਾਰ ਕੇ ਪੰਜਾਬ ਵਲ ਨੱਠ ਆਯਾ। ਓਸ ਸਮੇਂ ਗੁਰੂ ਅਰਜਨ ਸਾਹਿਬ ਜੀ ਤਰਨ ਤਾਰਨ ਉੱਤਰੇ ਹੋਏ ਸੇ। ਸ਼ਾਹਜ਼ਾਦੇ ਨੇ ਗੁਰੂ ਜੀ ਪਾਸ ਪਹੁੰਚ ਕੇ {ਖੁਸਰੋ ਆਗਮਨ} ਵੱਡੇ ਅਦਬ ਨਾਲ ਸਲਾਮ ਕੀਤੀ ਤੇ ਖ਼ਰਚ ਦੀ ਤੰਗੀ ਜਿਤਾ ਕਰ ਆਖਯਾ, "ਜੇਕਰ ਤੁਸੀਂ ਮੈਨੂੰ ਇੱਕ ਲੱਖ ਰੁਪਿਯਾ ਤੇ ਸਿੱਖਾਂ ਦੀ ਮਦਦ ਦਿਓ ਤਾਂ ਮੈਂ ਜਹਾਂਗੀਰ ਨੂੰ ਜਿੱਤ ਕੇ ਖੁਦ ਬਾਦਸ਼ਾਹ ਹੋ ਕੇ ਸਾਰੀ ਪੰਜਾਬ ਦਾ ਰਾਜ ਤੁਹਾਨੂੰ ਦੇਵਾਂਗਾ।" ਗੁਰੂ ਸਾਹਿਬ ਬੋਲੇ, "ਸਾਨੂੰ ਏਸ ਝੂਠੇ ਰਾਜ ਦੀ ਇਛਯਾ ਨਹੀਂ ਤੇ ਰੁਪਯਾ ਭੀ ਸਾਡੇ ਫ਼ਕੀਰਾਂ ਪਾਸ ਕਿੱਥੋਂ ਆਯਾ? ਏਹ ਤਾਂ ਚਲਦੀ ਸਰਾਂ ਹੈ। ਆਮਦਨੀ ਤੇ ਲੰਗ੍ਰ ਦਾ ਖ਼ਰਚ ਬਰਾਬਰ ਰਹਿੰਦਾ ਹੈ।" ਜਦ ਫੇਰ ਅਮੀਰ ਖੁਸਰੋ ਨੇ ਨਿੰਮ੍ਰ ਹੋ ਕੇ ਆਖਯਾ ਤਾਂ ਪੰਜ ਹਜਾਰ ਰੁਪਯਾ ਗੁਰੂ ਜੀ ਨੇ ਓਸ ਨੂੰ ਦਿੱਤਾ ਤੇ ਜਦ ਫੇਰ ਜਹਾਂਗੀਰ ਓਸ ਦੇ ਪਿੱਛੇ ਪਿੱਛੇ ਲਾਹੌਰ ਆ ਪੁੱਜਾ ਤਾਂ ਖੁਸਰੋ ਜੇਹਲਮ ਪਾਸੋਂ ਇੱਕ ਮਸੀਤ ਵਿੱਚੋਂ ਫੜਿਆ ਜਾਣੇ ਕਰ ਲਾਹੌਰ ਲਯਾ ਕੇ ਕਤਲ ਕੀਤਾ ਗਿਆ।

ਤਦੋਂ ਚੁਗਲਾਂ ਨੂੰ ਚੁਗਲੀ ਕਰਨ ਦਾ ਫੇਰ ਮੌਕਾ ਮਿਲਿਆ। ਪ੍ਰਿਥੀਚੰਦ ਦੇ ਪੁੱਤ੍ਰ ਮੇਹਰਵਾਨ ਤੇ ਦੀਵਾਨ ਚੰਦੂ ਲਾਲ ਨੇ ਪਹਿਲੇ ਤਾਂ ਏਹ ਆਖਯਾ {ਬਾਦਸ਼ਾਹ ਪਾਸ ਚੁਗਲੀ} ਕਿ ਓਹ ਚੋਰਾਂ ਧਾੜਵੀਆਂ ਨੂੰ ਪਾਸ ਰੱਖ ਕੇ ਮੁਲਕ ਲੁੱਟ ਰਿਹਾ ਹੈ ਤੇ ਓਸੇ ਦੇ ਧਾੜਵੀਆਂ ਨੇ ਤੁਹਾਡੀ ਜਨਮ ਪਤ੍ਰੀ ਸਮੇਤ ਬਹੁਤ ਸਾਮਾਨ ਲੁੱਟਿਆ ਸੀ। ਓਸੇ ਪਤ੍ਰੀ ਨੂੰ ਲੈਣ ਗਿਆ ਹੋਯਾ ਸੁਲਭੀ ਖਾਂ ਮਾਰਿਆ ਗਿਆ ਤੇ ਫੇਰ ਸੁਲਹੀ ਖਾਂ ਨੂੰ ਭੀ ਓਸੇ ਨੇ ਮਰਵਾਇਆ ਹੈ। ਤੇ ਹੁਣ ਆਪ ਦੇ ਦੁਸ਼ਮਣ ਖੁਸਰੋ ਨੂੰ ਇੱਕ ਲੱਖ ਰੁਪਯਾ ਖ਼ਰਚ ਵਾਸਤੇ ਦੇ ਕੇ ਆਪਣਾ ਕਈ ਲੱਖ ਮੁਰੀਦ ਓਸ ਦੀ ਕੁਮਕ ਵਾਸਤੇ ਤਿਆਰ ਕੀਤਾ ਸੀ। ਜੇਕਰ ਬਾਦਸ਼ਾਹੀ ਫੌਜ ਛੇਤੀ ਨਾ ਪਹੁੰਚਦੀ ਤਾਂ ਬੜਾ ਭਾਰੀ ਜੰਗ ਹੁੰਦਾ। ਬਾਦਸ਼ਾਹ ਕੰਨਾਂ ਦੇ ਕੱਚੇ ਹੀ ਹੁੰਦੇ ਹਨ। ਓਸੇ ਦੀ ਬਾਤ ਉੱਤੇ ਨਿਸਚਾ ਕਰ ਕੇ ਅਹਿਦੀਆ ਭੇਜ ਕੇ ਗੁਰੂ ਜੀ ਨੂੰ ਲਾਹੌਰ ਬੁਲਾ ਲਿਆ।

ਗੁਰੂ ਅਰਜਨ ਸਾਹਿਬ ਜੀ ਆਪਣੇ ਸ਼ਾਹਜ਼ਾਦੇ ਗੁਰੂ ਹਰਿਗੋਬਿੰਦ ਜੀ ਦਾ ਵਿਆਹ ਤਾਂ ਸੰਮਤ ੧੬੬੧ ਬਿਕ੍ਰਮੀ ੨੨ ਭਾਦ੍ਰੋਂ ਨੂੰ ਹੀ ਕਰ ਚੁੱਕੇ ਸੇ। ਹੁਣ ਆਪਣਾ ਅੰਤ ਸਮਾਂ ਨਿਕਟ ਦੇਖ ਕੇ ੭ ਜੇਠ ਸੰਮਤ ੧੬੬੩ ਬਿਕ੍ਰਮੀ ਨੂੰ ਗੁਰਿਆਈ ਦੀ ਗੱਦੀ ਪਰ ਬੈਠਾ ਕੇ ਬਾਬੇ ਬੁੱਢੇ, ਭਾਈ ਗੁਰਦਾਸ, ਭਾਈ ਬਹਿਲੋ, ਭਾਈ ਸਾਲੋ, ਭਾਈ ਕਲਜਾਣੇ ਆਦਕ ਨਾਮੀ ਨਾਮੀ ਸਿੱਖਾਂ ਨੂੰ ਗੁਰੂ ਘਰ ਦਾ ਕਾਰਬਾਰ ਤੇ ਗੁਰੂ ਹਰਿਗੋਬਿੰਦ ਜੀ ਦੀ ਬਾਂਹ ਸੌਂਪ ਕੇ ਭਾਈ ਜੇਠਾ, ਪੈੜਾ, ਬਿਧੀਆ ਲੰਗਾਹਾ, ਪਿਰਾਣਾ, ਏਹਨਾਂ ਸਿੱਖਾਂ ਨੂੰ ਨਾਲ ਲੈ ਕਰ ਲਾਹੌਰ ਜਾ ਪਹੁੰਚੇ।

ਭਾਈ ਸੁਧੂ ਭਗਤ ਜੋ ਬਹੁਤ ਦਿਨਾਂ ਤੋਂ ਈਦ ਦੇ ਚੰਦ ਵਾਂਙ ਗੁਰੂ ਜੀ ਦੇ ਦਰਸ਼ਨ ਦਾ ਲੋੜਵੰਦ ਸੀ। ਓਸ ਦੇ ਪ੍ਰੇਮ ਦੇ ਖਿੱਚੇ ਹੋਏ ਓਸੇ ਦੇ ਘਰ ਜਾ ਰਹੇ। ਓਸ ਨੇ ਬਹੁਤ ਪ੍ਰੇਮ ਤੇ ਸ਼ਰਧਾ ਨਾਲ ਸੇਵਾ ਕੀਤੀ। ਲਾਹੌਰ ਦੀ ਸੰਗਤ ਸੁਣ ਕੇ ਦਰਸ਼ਨ ਨੂੰ ਆਈ। ਸਤਸੰਗ ਹੁੰਦਾ ਰਿਹਾ। ਦੂਜੇ ਦਿਨ ਸੰਝ ਸਮੇਂ ਗੁਰੂ ਜੀ ਨੇ ਬਚਨ ਕੀਤਾ, "ਸਾਡਾ ਸਮਾਂ ਨੇੜੇ ਹੈ, ਹੁਣ ਸਭ ਚਲੇ ਜਾਓ।" ਸਿੱਖ ਤਾਂ ਭਾਵੇਂ ਪਾਸੋਂ ਜਾਣਾ ਨਹੀਂ ਚਾਹੁੰਦੇ ਸੇ। ਪਰ ਹੁਕਮ ਮੰਨਣ ਪਿਆ। ਗੁਰੂ ਜੀ ਕੇਵਲ ਓਨ੍ਹਾਂ ਪੰਜਾਂ ਸਿੱਖਾਂ ਨੂੰ; ਜੋ ਅੰਮ੍ਰਿਤਸਰੋਂ ਲਿਆਏ ਸੇ, ਨਾਲ ਲੈ ਕੇ ਬਾਦਸ਼ਾਹ ਦੇ ਪਾਸ ਚਲੇ ਗਏ। ਵਜ਼ੀਰ ਖਾਂ ਨੂੰ ਭੀ ਖ਼ਬਰ ਨਾ ਕੀਤੀ।

ਬਾਦਸ਼ਾਹ ਦੇ ਰੋਬਰੂ ਗਏ ਤਾਂ ਏਨਾਂ ਦੇ ਸੂਧੇ ਸਾਦੇ ਲਿਬਾਸ ਨੂੰ ਦੇਖ ਕੇ ਓਸ ਦਾ ਏਹ ਸ਼ੱਕ ਜਾਂਦਾ ਰਿਹਾ ਕਿ ਏਹ ਧਾੜਵੀਆਂ ਯਾ ਚੋਰਾਂ ਨੂੰ ਪਾਸ ਰੱਖਦੇ ਹੋਣਗੇ। ਸਗੋਂ ਗੁਰੂ ਜੀ ਤੋਂ ਸ਼ਬਦ* ਸੁਣ ਕੇ ਖੁਸ਼ ਹੋ ਗਿਆ। ਪਰ ਫੇਰ ਭੀ ਸਿਖਾਏ ਹੋਏ ਨੇ ਕਹਿ ਦਿੱਤਾ ਕਿ ਤੁਸਾਂ ਮੇਰੇ ਵੈਰੀ ਖੁਸਰੋ ਨੂੰ ਇੱਕ

*"ਕੋਈ ਬੋਲੈ ਰਾਮ ਰਾਮ ਕੋਈ ਖੁਦਾਇ।" ਇਤਿਆਦਕ।

ਲਖ ਰੁਪਯਾ ਦਿੱਤਾ ਹੈ ਏਸ ਲਈ ਮੈਂ ਤੁਹਾਡੇ ਪਰ ਦੋ ਲੱਖ ਰੁਪਯਾ ਡੰਡ ਲਾਯਾ ਹੈ। ਗੁਰੂ ਜੀ ਬੋਲੇ, "ਅਸਾਂ ਖੁਸਰੋ ਨੂੰ ਤੁਹਾਡਾ ਵੈਰੀ ਸਮਝ ਕੇ ਰੁਪਯਾ ਨਹੀਂ ਦਿੱਤਾ। ਏਹ ਕੇਵਲ ਕਿਸੇ ਚੁਗਲਖੋਰ ਨੇ ਝੂਠ ਹੀ ਆਖਿਆ ਹੈ। ਅਸਾਂ ਤਾਂ ਓਸ ਨੂੰ ਦੁਖੀ ਤੇ ਦੀਨ ਸਮਝ ਕੇ ਪੰਜ ਹਜ਼ਾਰ ਰੁਪਯਾ ਖ਼ਰਚ ਵਾਸਤੇ ਦਿੱਤਾ ਹੈ ਤੇ ਅਸੀਂ ਕੋਈ ਜਾਗੀਰਦਾਰ ਯਾ ਰਾਜੇ ਤਾਂ ਨਹੀਂ ਜੋ ਹੁਣ ਤੁਹਾਨੂੰ ਦੋ ਲੱਖ ਰੁਪਯੇ ਦੇ ਦੇਵੀਏ। ਸਾਡੇ ਪਾਸ ਤਾਂ ਜੋ ਕੁਛ ਆਉਂਦਾ ਹੈ ਓਹ ਧਰਮ ਦੇ ਕੰਮਾਂ ਵਿੱਚ ਖ਼ਰਚ ਹੁੰਦਾ ਹੈ। ਅਸੀਂ ਰੁਪਯਾ ਨਹੀਂ ਦੇ ਸਕਦੇ।"

ਇਹ ਸੁਣ ਕੇ ਬਾਦਸ਼ਾਹ ਤਾਂ ਚੁੱਪ ਕਰ ਰਿਹਾ, ਪਰ ਲਾਹੌਰ ਦੇ ਨਾਜ਼ਮ {ਨਾਜ਼ਮ ਲਾਹੌਰ ਦੀ ਪੇਸ਼ਕਸ਼} ਨੇ ਪਾਸੋਂ ਆਖਿਆ ਕਿ ਜੇਹੜੀ ਪੁਸਤਕ ਤੁਸਾਂ ਬਣਾਈ ਹੈ ਜੇ ਓਸ ਵਿੱਚ ਹਜ਼ਰਤ ਸਾਹਿਬ ਜੀ ਦੀ ਆਪ ਤਾਰੀਫ਼ ਦਿਓਗੇ ਤਾਂ ਬਾਦਸ਼ਾਹ ਤੁਹਾਡੇ ਉੱਪਰ ਮੇਹਰਬਾਨੀ ਕਰਨਗੇ ਤੇ ਜੁਰਮਾਨਾਂ ਭੀ ਮਾਫ਼ ਹੋ ਜਾਊ। ਗੁਰੂ ਸਾਹਿਬ ਜੀ ਨੇ ਜਵਾਬ ਦਿੱਤਾ ਕਿ ਏਹ ਕੰਮ ਸਾਡੇ ਵੱਸ ਵਿੱਚ ਨਹੀਂ। ਏਹ ਅਕਾਲ ਪੁਰਖ ਦੇ ਹੁਕਮ ਅਨੁਸਾਰ ਹੈ। ਜੋ ਕੁਛ ਸਾਨੂੰ ਹੁਕਮ ਹੋਯਾ ਹੈ ਓਹੋ ਅਸਾਂ ਲਿਖਿਆ ਹੈ, ਵੱਧ ਘੱਟ ਕੁਛ ਨਹੀਂ ਕਰ ਸਕਦੇ।

ਏਹ ਸੁਣ ਕੇ ਬਾਦਸ਼ਾਹ ਤਾਂ ਉੱਠ ਗਿਆ ਤੇ ਦੂਜੇ ਦਿਨ ਸਵੇਰੇ ਹੀ ਸਿੰਧ ਵੱਲ ਤੁਰ ਗਿਆ ਅਤੇ ਗੁਰੂ ਜੀ ਨੂੰ {ਚੰਦੂ ਦੁਸ਼ਟ ਦੀ ਕੈਦ ਵਿੱਚ} ਚੰਦੂ ਦੁਸ਼ਟ ਆਪਣੇ ਘਰ ਲੈ ਆਯਾ। ਪੰਜ ਸਿੱਖ, ਜੋ ਗੁਰੂ ਜੀ ਦੇ ਨਾਲ ਸੇ; ਓਨ੍ਹਾਂ ਨੂੰ ਤਾਂ ਡੇਉਢੀ ਵਿੱਚ ਕੈਦ ਕਰ ਦਿੱਤਾ ਤੇ ਗੁਰੂ ਜੀ ਨੂੰ ਅੰਦਰ ਹਵੇਲੀ ਵਿੱਚ (ਜੋ ਹੁਣ ਖੂਹ ਵਾਲੀ ਹਵੇਲੀ ਰਾਜੇ ਲਾਲ ਸਿੰਘ ਦੇ ਮਹਿਲ ਪਾਸ ਹੈ) ਲੈ ਗਿਆ ਅਤੇ ਆਖਣ ਲੱਗਾ, "ਹੁਣ ਕੀ ਵੱਸ ਜੇ? ਹੁਣ ਮੇਰਾ ਨਾਤਾ ਮੰਨ ਲਓ, ਨਹੀਂ ਤਾਂ ਮੈਂ ਬੁਰਾ ਹਾਲ ਕਰਾਂਗਾ ਅਤੇ ਗੁਰੂ ਗ੍ਰੰਥ ਸਾਹਿਬ ਵਿੱਚ ਚਾਰ ਹਰਫ ਮੁਹੰਮਦ ਦੀ ਤਾਰੀਫ਼ ਦੇ ਲਿਖ ਦਿਓਗੇ ਤਾਂ ਮੈਂ ਬਾਦਸ਼ਾਹ ਤੋਂ ਜੁਰਮਾਨਾ ਭੀ ਮਾਫ਼ ਕਰਾ ਕੇ ਬਡੀ ਇੱਜ਼ਤ ਕਰਾ ਦੇਵਾਂਗਾ।"

ਇਸ ਵੇਲੇ ਪਰਬਤ ਸਮਾਨ ਅਚੱਲ ਹਿਰਦੇ ਵਾਲੇ ਸਤਿਗੁਰਾਂ ਨੇ ਆਖਿਆ, "ਹੇ ਚੰਦੂ ਇਹ ਦੋਵੇਂ ਗੱਲਾਂ ਨਹੀਂ ਹੋਣੀਆਂ। ਨਾਤੇ ਵਾਸਤੇ ਅਸੀਂ ਸਿੱਖਾਂ ਦੇ ਕਹੇ ਪ੍ਰਣ ਕਰ ਚੁੱਕੇ ਹਾਂ। ਓਹ ਪ੍ਰਣ ਕਦੇ ਨਹੀਂ ਤੋੜਾਂਗੇ। ਕਯੋਂਕਿ:

ਸਾਰਗ ਮਹਲਾ ੫ ॥
ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ ॥
ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਂਠਰੀ ਬਾਧਾ ॥੧॥ ਰਹਾਉ ॥
ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ ॥
ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥੧॥
ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ ॥
ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ ॥੨॥
ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ ॥
ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ ॥੩॥
ਆਪੇ ਆਪਿ ਆਪ ਹੀ ਆਪੇ ਸਭੁ ਆਪਨ ਖੇਲੁ ਦਿਖਾਧਾ ॥
ਪਾਇਓ ਨ ਜਾਈ ਕਹੀ ਭਾਂਤਿ ਰੇ ਪ੍ਰਭੁ ਨਾਨਕ ਗੁਰ ਮਿਲਿ ਲਾਧਾ ॥੪॥੬॥

(ਸਾਰਗ, ਮਃ ੫ - ੧੨੦੪)

ਅਤੇ ਮੁਹੰਮਦ ਦੀ ਤਾਰੀਫ਼ ਭੀ ਨਹੀਂ ਲਿਖ ਸਕਦੇ ਕਯੋਂਕਿ ਅਸੀਂ ਸੱਚੇ ਧਰਮ ਦੇ ਪ੍ਰਚਾਰ ਵਾਸਤੇ ਆਏ ਹਾਂ। ਝੂਠੀ ਖ਼ੁਸ਼ਾਮਦ ਤੇਰੇ ਵਾਂਙ ਨਹੀਂ ਕਰਨੀ, ਚਾਹੇ ਸਾਡੇ ਪ੍ਰਾਣ ਹੀ ਕਿਉਂ ਨਾ ਚਲੇ ਜਾਣ।" ਫੇਰ ਚੰਦੂ ਨੇ ਕਿਹਾ, "ਜ਼ਬਾਨੀ ਕਹਿਣਾ ਸੁਖਾਲਾ ਹੈ, ਪਰ ਜਦ ਪ੍ਰਾਣਾਂ ਪਰ ਬਣਦੀ ਹੈ ਤਾਂ ਸੱਭੇ ਭੁੱਲ ਜਾਂਦੀਆਂ ਹਨ। ਦੇਖਾਂਗਾ ਨਾ! ਜੋ ਤੁਸੀਂ ਭੀ ਕਿਹੋ ਜਿਹਾ ਪ੍ਰਣ ਪੂਰਾ ਕਰਦੇ ਹੋ?" ਗੁਰੂ ਸਾਹਿਬ ਜੀ ਨੇ ਕਿਹਾ, "ਜੋ ਕਰਤਾਰ ਦੀ ਮਰਜ਼ੀ!" ਭਾਵੇਂ ਗੁਰੂ ਜੀ ਨੇ ਸੱਚ ਬਾਤ ਕਹੀ ਸੀ,

ਪਰ ਚੰਦੂ ਨੂੰ 'ਗਧੇ ਨੂੰ ਮਿਸਰੀ ਤੇ ਬਾਂਦ੍ਰ ਨੂੰ ਘਿਓ' ਦਾ ਕੰਮ ਕੀਤਾ, ਜਿਸ ਨਾਲ ਸੜ ਬਲ ਕੇ ਕੋਲਾ ਹੋ ਗਿਆ ਤੇ ਸਿਪਾਹੀਆਂ ਨੂੰ ਹੁਕਮ ਦਿਤੋਸ ਕਿ ਗੁਰੂ ਨੂੰ ਖਾਣ ਪੀਣ ਨੂੰ ਕੁਛ ਨਾ ਦੇਣਾ ਤੇ ਨਾ ਹੀ ਸੌਣ ਦੇਣਾ।

ਏਹ ਹੁਕਮ ਦੇ ਕੇ ਚੰਦੂ ਦੁਸ਼ਟ ਆਪ ਕੋਮਲ ਸੇਜਾ ਪਰ ਜਾ ਸੁੱਤਾ ਤੇ ਸੱਚੇ ਪਾਤਸ਼ਾਹ ਨੂੰ ਦੁੱਖ ਵਿੱਚ ਸਿੱਟ ਗਿਆ। ਗੁਰੂ ਸਾਹਿਬ ਭਾਵੇਂ ਸ੍ਰੀਰ ਕਰ ਕੇ ਦੁੱਖੀ ਸੇ, ਪਰ ਮਨ ਵਿੱਚ ਪੂਰਨ ਪ੍ਰਮਾਤਮਾ ਦਾ ਪ੍ਰੇਮ ਭਰਪੂਰ ਸੀ, ਜਿਸ ਨਾਲ ਓਨ੍ਹਾਂ ਨੂੰ ਕੋਈ ਰੰਜ ਨਹੀਂ ਸੀ। ਅਗਲੇ ਦਿਨ ਚੰਦੂ ਸਵੇਰੇ ਹੀ ਆਯਾ ਤੇ ਫੇਰ ਆ ਕੇ ਓਹੋ ਗੱਲਾਂ ਆਖੀਆਂ ਪਰ ਜਾਂ ਸਾਫ਼ ਜਬਾਬ ਪਾਯਾ ਤਾਂ ਹੁਕਮ ਦੇ ਗਿਆ ਕਿ ਗ਼ਰਮ ਪਾਣੀ ਦੀ ਦੇਗ ਵਿੱਚ ਬੈਠਾਓ। ਹੇਠ ਅੱਗ ਬਾਲੋ। ਹੁਕਮ ਅਨੁਸਾਰ ਸਿਪਾਹੀਆਂ ਨੇ ਦੇਗ ਵਿੱਚ ਜਗਤ ਦੇ ਰੱਖਜਕ ਨੂੰ ਬਿਠਾਯਾ ਪਰ ਸ਼ਾਂਤੀ ਦੇ ਸੁੰਦਰ ਸਤਗੁਰੂ ਜੀ ਨੇ ਜ਼ਰਾ ਬੁਰਾ ਨਾ ਮੰਨਿਆ ਤੇ ਨਾ ਹੀ ਹਾਇ ਤੋਬਾ ਮੂੰਹੋਂ ਆਖੀ।

ਦੂਜੇ ਦਿਨ ਚੰਦੂ ਦੁਸ਼ਟ ਫੇਰ ਆਯਾ ਤੇ ਓਹੋ ਪੁਰਾਣੀ ਗੱਲ ਆਖੀ। ਪਰ ਜਾਂ ਮੰਨੀ ਨਾ ਗਈ ਤਾਂ ਹੁਕਮ ਦਿਤੋਸ ਕਿ ਅੱਜ ਗ਼ਰਮ ਰੇਤ ਏਹਨਾਂ ਉੱਪਰ ਪਾਈ ਜਾਵੇ। ਨੌਕਰ ਗ਼ਰਮ ਰੇਤ ਏਹਨਾਂ ਉੱਪਰ ਪਾਉਣ ਲਗੇ। ਪਿੰਡੇ ਉੱਪਰ ਫਲੂਹੇ ਪੈ ਗਏ। ਸਾਰੀ ਦੇਹ ਤੱਤੀ ਰੇਤ ਪਰ ਮੱਛੀ ਵਾਂਙ ਹੋ ਰਹੀ ਹੈ ਪਰ ਧੰਨ ਸਤਿਗੁਰੂ! ਜਿਨ੍ਹਾਂ ਕੇਵਲ ਸੱਚ ਦੇ ਵਾਸਤੇ ਇੱਡੇ ਕਸ਼ਟ ਸਹਾਰੇ।

ਦੂਜੇ ਦਿਨ ਚੰਦੂ ਨੇ ਫੇਰ ਆ ਕੇ ਕਿਹਾ ਤਦ ਭੀ ਗੁਰੂ ਜੀ ਨੇ ਇਨਕਾਰ ਹੀ ਕੀਤਾ। ਤਦ ਹੁਕਮ ਦੇ ਗਿਆ 'ਤੱਤੇ ਤਵੇ ਪੁਰ ਬਠਾਓ।'

ਜਾਂ ਏਹ ਖ਼ਬਰ ਮੀਆਂਮੀਰ ਨੇ; {ਮੀਆਂਮੀਰ ਜੀ} ਜੋ ਗੁਰੂ ਜੀ ਦਾ ਆਤਮਕ ਮਿਤ੍ਰ ਸੀ, ਸੁਣੀ ਤਾਂ ਗੁਰੂ ਜੀ ਪਾਸ ਆਯਾ ਤੇ ਜਿਸ ਵਕਤ ਗੁਰੂ ਜੀ ਨੂੰ ਤਪਤ ਲੋਹ ਉੱਪਰ ਬੈਠਿਆਂ ਦੇਖਿਆ ਤਾਂ ਕ੍ਰੋਧਵਾਨ ਹੋ ਕੇ ਕੰਬ ਉੱਠਿਆ। ਅਰਜ਼ ਕੀਤੀਓਸ ਕਿ ਓ ਹੋ! ਆਪ ਐਡੇ ਕਸ਼ਟ ਵਿੱਚ ਬੈਠੇ ਹੋ, ਜੋ ਦੇਖਿਆ ਨਹੀਂ ਜਾਂਦਾ। ਜੇ ਹੁਕਮ ਕਰੋ ਤਾਂ ਮੈਂ ਦੁਸ਼ਟਾਂ ਨੂੰ ਏਸ ਕਰਮ ਦਾ ਫ਼ਲ ਦੇਵਾਂ ਤੇ ਬਾਦਸ਼ਾਹ ਨੂੰ ਕਹਿ ਕੇ ਭੀ ਏਹਨਾਂ ਨੂੰ ਸਜ਼ਾ ਦਵਾਵਾਂ। ਤਦ ਗੁਰੂ ਜੀ ਨੇ ਕਿਹਾ, "ਏਹ ਦੁਖ ਨਹੀਂ, ਕਿੰਤੂ ਸੁਖ ਹੈ, ਕਯੋਂਕੇ ਸਾਡੇ ਪ੍ਰਭੂ ਦੀ ਆਗਜਾ ਵਿੱਚ ਹੈ, ਬਾਹਰ ਨਹੀਂ। ਏਹ ਸਾਨੂੰ ਸਹਾਰਨਾ ਹੀ ਯੋਗ ਹੈ।" ਕਯੋਂਕੇ:

ਜੋ ਵਰਤਾਏ ਸਾਈ ਜੁਗਤਿ ॥
ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥੭॥

(ਗਉੜੀ ਸੁਖਮਨੀ, ਮਃ ੫ - ੨੭੫)

ਪੁਨਹ:

ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ ॥

(ਮਾਰੂ, ਮਃ ੩ - ੯੯੩)

ਪੁਨਹ:

ਬ੍ਰਹਮ ਗਿਆਨੀ ਸਦਾ ਨਿਰਲੇਪ ॥ ਜੈਸੇ ਜਲ ਮਹਿ ਕਮਲ ਅਲੇਪ ॥
ਬ੍ਰਹਮ ਗਿਆਨੀ ਸਦਾ ਨਿਰਦੋਖ ॥ ਜੈਸੇ ਸੂਰੁ ਸਰਬ ਕਉ ਸੋਖ ॥
ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ ॥
ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ ॥
ਬ੍ਰਹਮ ਗਿਆਨੀ ਕੈ ਧੀਰਜੁ ਏਕ ॥
ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥
ਬ੍ਰਹਮ ਗਿਆਨੀ ਕਾ ਇਹੈ ਗੁਨਾਉ ॥
ਨਾਨਕ ਜਿਉ ਪਾਵਕ ਕਾ ਸਹਜ ਸੁਭਾਉ ॥੧॥

(ਗਉੜੀ ਸੁਖਮਨੀ, ਮਃ ੫ - ੨੭੨)

ਇਤਜਾਦਿਕ ਬਚਨ ਸੁਣਾ ਕੇ ਕਿਹਾ ਕਿ ਤੁਸੀਂ ਅਕਾਲ ਪੁਰਖ ਅੱਗੇ ਪ੍ਰਾਰਥਨਾ ਕਰੋ ਅੰਤ ਤੱਕ ਸਾਡਾ ਏਹ ਨੇਮ ਸੰਪੂਰਨ ਰਹੇ ਕਿ ਅਸੀਂ ਓਸ ਦੇ ਭਾਣੇ ਨੂੰ ਮਿਠਾ ਕਰ ਕੇ ਮੰਨੀਏਂ ਤੇ ਸਹਿਨ ਦੇ ਜੋਗ ਹੋਵੀਏ। ਇਹ ਬਚਨ ਸੁਣ ਕੇ ਧਰਤੀ ਵਰਗਾ ਧੀਰਜ ਦੇਖ ਕੇ ਮੀਆਂਮੀਰ ਭੀ ਸਲਾਮ ਕਰ ਕੇ ਚਲਾ ਗਿਆ।

ਚੰਦੂ ਦੀ ਨੌਂਹ {ਚੰਦੂ ਦੀ ਨੂੰਹ} ਜੋ ਇੱਕ ਸਿੱਖ ਦੀ ਪੁਤ੍ਰੀ ਸੀ ਤੇ ਗੁਰੂ ਸਾਹਿਬ ਦੀ ਅਤਿ ਪ੍ਰੇਮਣ ਸੀ ਅੱਜ ਰਾਤ ਨੂੰ ਪਹਿਰੇਦਾਰਾਂ ਨੂੰ ਗਹਿਣੇ ਵੱਢੀ ਦੇ ਕੇ ਗੁਰੂ ਜੀ ਪਾਸ ਆਈ ਤੇ ਰੁਦਨ ਕਰ ਕੇ ਬੇਨਤੀ ਕਰਨ ਲਗੀ, "ਹੇ ਮਹਾਰਾਜ! ਕ੍ਰਿਪਾ ਕਰੋ ਹੁਣ ਤਾਂ ਆਪ ਦੇ ਦੁਖ ਹੱਦ ਤੋਂ ਭੀ ਲੰਘ ਗਏ ਹਨ। ਮੈਂ ਏਹਨਾਂ ਨੂੰ ਸਹਾਰ ਨਹੀਂ ਸਕਦੀ। ਹੇ ਗੁਰੂ ਜੀ! ਤੁਸੀਂ ਏਹ ਭਾਣਾ ਕਦ ਤੱਕ ਵਰਤਾਓਗੇ? ਬਸ ਕਰੋ! ਬਸ ਕਰੋ! ਬਹੁਤ ਹੋ ਗਈ ਹੈ। ਹੁਣ ਮੈਨੂੰ ਇਹ ਦੁਖ ਨਾ ਵਿਖਾਓ।" ਗੁਰੂ ਜੀ ਬੋਲੇ, "ਧਰਮ ਪੁਤ੍ਰੀ! ਜਾਹ, ਹੁਣ ਏਹਨਾਂ ਦੁਖਾਂ ਨੂੰ ਦੇਖਣ ਲਈ ਹੋਰ ਸੂਰਜ ਨਾ ਚੜ੍ਹੇਗਾ।"

ਅਗਲੀ ਭਲਕ ਬੜੀ ਸਵੇਰੇ ਹੀ ਚੰਦੂ ਆਯਾ ਤੇ ਗਊ ਦਾ ਕੱਚਾ ਚਮੜਾ ਮੰਗਵਾ ਕੇ ਆਖਿਆ, "ਮੇਰੀਆਂ ਗੱਲਾਂ ਮੰਨ ਜਾਓ। ਅਜੇ ਭੀ ਵੇਲਾ ਹੈ, ਨਹੀਂ ਤਾਂ ਏਸ ਚਮੜੇ ਵਿੱਚ ਸੀਤੇ ਜਾਓਗੇ।" ਗੁਰੂ ਜੀ ਨੇ ਇਸ ਦਾ ਕੁਛ ਜਵਾਬ ਨਾ ਦਿੱਤਾ ਤੇ ਆਖਜਾ ਕਿ ਅਸੀਂ ਰਾਵੀ ਵਿੱਚ ਇਸ਼ਨਾਨ ਕਰਨਾ ਹੈ। ਚੰਦੂ ਦੁਸ਼ਟ ਚੁੱਪ ਨੂੰ ਮਨਜ਼ੂਰੀ ਸਮਝ ਬੈਠਾ ਤੇ ਦੋ ਸਿਪਾਹੀ ਦੇ ਕੇ ਰਾਵੀ ਇਸ਼ਨਾਨ ਕਰਨ ਦੀ ਆਗਜਾ ਦੇ ਦਿੱਤੀ।

ਜਦ ਅੰਮ੍ਰਿਤ ਵੇਲੇ ਗੁਰੂ ਜੀ ਚੰਦੂ ਦੇ ਘਰੋਂ ਨਿੱਕਲੇ ਤਾਂ ਸਿੱਖ; ਜੋ ਬਾਹਰ ਬਜਾਕੁਲ ਹੋਏ ਉਡੀਕ ਵਿੱਚ ਸੇ, ਨਾਲ ਹੋ ਪਏ ਤੇ ਹੋਰ ਸੰਗਤ ਭੀ ਬਹੁਤ ਇਕੱਠੀ ਆ ਹੋਈ। ਗੁਰੂ ਜੀ ਨੇ ਰਾਵੀ ਵਿੱਚ ਜਾ ਕੇ ਇਸ਼ਨਾਨ ਕੀਤਾ ਤੇ ਜਪੁਜੀ ਸਾਹਿਬ ਦਾ ਪਾਠ ਕਰ ਕੇ {ਗੁਰੂ ਜੀ ਦੀ ਸ਼ਹਾਦਤ} ਦੇਹ ਤਜਾਗ ਦਿੱਤੀ। ਏਸ ਵੇਲੇ ਚੰਦੂ ਦੀ ਨੌਂਹ ਭੀ ਪ੍ਰਾਣ ਤਜਾਗ ਗਈ। ਸਿੱਖਾਂ ਨੇ ਗੁਰੂ ਜੀ ਦੀ ਦੇਹ ਦਰਜਾ ਪ੍ਰਵਾਹ ਕਰ ਦਿੱਤੀ ਤੇ ਓਸ ਥਾਂ ਦੇਹੁਰਾ ਬਣਾ ਦਿਤਾ, ਜੋ ਹੁਣ ਲਾਹੌਰ ਦੇ ਕਿਲ੍ਹੇ ਦੇ ਪਾਸ ਹੈ। ਏਥੇ ਹਰ ਸਾਲ ਜੇਠ ਸੁਦੀ ਚੌਥ ਦਾ ਮੇਲਾ ਭਰਦਾ ਹੈ। ਤਿੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਖੁਲਦੇ ਹਨ ਤੇ ੧੫੦) ਡੇਢ ਸੌ ਰੁਪਯਾ ਸਾਲਾਨਾ ਰਜਾਸਤ ਨਾਭੇ ਵੱਲੋਂ ਹੈ। ਇੱਕ ਖੂਹ ਮਾਫ਼ੀ ਲਾਹੌਰ ਵਿੱਚ ਤੇ ਇੱਕ ਪਿੰਡ ਨੰਦੀਪੁਰ ਸਜਾਲਕੋਟ ਦੇ ਜ਼ਿਲੇ ੯੦੨) ਰੁਪਏ ਦਾ ਭੀ ਇਸ ਗੁਰਦੁਆਰੇ ਨਾਲ ਹੈ। ਏਥੋਂ ਦੇ ਪੁਜਾਰੀ ਭਾਈ ਸੰਤ ਸਿੰਘ ਆਦਕ ਚੰਗੀ ਰੌਣਕ ਰੱਖਦੇ ਹਨ ਤੇ ਸੰਗ ਮਰਮਰ ਲਗਾ ਕੇ ਚੰਗੀ ਸਜਾਵਟ ਕਰ ਰੱਖੀ ਹੈ।

ਏਹ ਗੁਰੂ ਸਾਹਿਬ ੨੮ ਬਰਸ ੪ ਮਹੀਨੇ ੧੧ ਦਿਨ ਦੀ ਉਮਰ ਵਿੱਚ ਗੱਦੀ ਪਰ ਬੈਠ ਕੇ, ੨੪ ਬਰਸ ੯ ਮਹੀਨੇ ੨ ਦਿਨ ਗੁਰਿਆਈ ਕਰ, ੫੩ ਬਰਸ ੧ ਮਹੀਨਾ ੧੨ ਦਿਨ ਸਾਰੀ ਉਮਰ ਭੋਗ ਕੇ, ੨੨ ਜੇਠ ਸੁਦੀ ਚੌਥ ਸੰਮਤ ੧੬੬੨ ਬਿਕ੍ਰਮੀ ਨੂੰ ਸ਼ੁੱਕਰਵਾਰ ਅੰਮ੍ਰਿਤ ਵੇਲੇ ਲਾਹੌਰ ਵਿੱਚ ਜੋਤੀ ਜੋਤਿ ਸਮਾ ਗਏ।

## ਗੁਰੂ ਅਰਜਨ ਦੇਵ ਜੀ ਦੀ ਬਾਬਤ
## ਭਾਈ ਵੀਰ ਸਿੰਘ ਜੀ ਦੁਆਰਾ ਕੀਤੀ ਵਿਸ਼ੇਸ਼ ਖੋਜ:

…ਕਿ ਮਹਿਮਾ ਪ੍ਰਕਾਸ਼ ਨੇ ਕੇਵਲ ਸਤਿਗੁਰਾਂ ਵਲੋਂ ਸ਼ਹਿਜ਼ਾਦੇ ਖੁਸਰੋ ਨੂੰ ਰੋਟੀ ਦੇਣੀ ਲਿਖੀ ਹੈ,
ਯਥਾ: 'ਸੋ ਬਡਾ ਦੁਖੀ ਤਾਂ ਪਰ ਭਈ ਆਫਤ।
ਦੇਖ ਦਿਆਲ ਗੁਰ ਕਰੀ ਜ਼ਿਆਫਤ।
ਤਾਂ ਕੋ ਖਾਨ ਪਾਨ ਸਭ ਦੀਆ।
ਨਿਜ ਕਰ ਗੁਜ਼ਰਾਨ ਕਚ ਤਿਨ ਕੀਆ।'

ਕਿਸੇ ਨੇ ਉਸ ਸਮੇਂ ਅੱਖੀਂ ਦੇਖੀ ਲਿਖੀ ਹੋਵੇ, ਐਸੀ ਕੋਈ ਲਿਖਤ ਅਜੇ ਨਹੀਂ ਮਿਲੀ। ਸੋ ਇਹ ਗੱਲ ਕਿ ਸਚ ਮੁਚ ਗੁਰੂ ਜੀ ਨੂੰ ਖੁਸਰੋ ਮਿਲੇ ਨਿਸਚੇ ਸਿੱਧ ਕਿਸੇ ਨਹੀਂ ਕੀਤੀ। ਪਰੰਤੂ ਜੇ ਇਹ ਗੱਲ ਸੀ ਬੀ ਹੋਵੇ ਤਾਂ ਕੋਈ ਅਨੋਖੀ ਗਲ ਨਹੀਂ। ਸਤਿਗੁਰਾਂ ਨੂੰ ਸਭ ਮਿਲਨੇ ਵਾਲੇ ਲੰਗਰੋਂ ਪ੍ਰਸ਼ਾਦ ਛਕਦੇ ਸਨ। ਅਕਬਰ ਪਾਤਸ਼ਾਹ ਨੇ ਵੀ ਸਤਿਗੁਰਾਂ ਦੇ ਗ੍ਰਹਿ ਦਾ ਓਗਰਾ ਛਕਿਆ ਸੀ। ਹਰੀ ਪੁਰ ਵਾਲੇ ਰਾਜੇ ਵੀ ਲੰਗਰ ਦਾ ਪ੍ਰਸ਼ਾਦ ਛਕਿਆ ਸੀ। ਸੋ ਜਿਥੇ ਕਿ ਅਟੁੱਟ ਲੰਗਰ ਦਾ ਅਸੂਲ ਵਰਤੋਂ ਵਿਚ ਸੀ ਤੇ ਬਿਨਾਂ ਲਿਹਾਜ਼ ਜਾਤ, ਜਨਮ ਤੇ ਕਰਮ ਕੁਲ ਦੇ; ਸਭ ਨੂੰ ਰੋਟੀ ਮਿਲਦੀ ਸੀ। ਉਥੇ ਜੇ ਸ਼ਾਹਜ਼ਾਦੇ* ਨੇ ਰੋਟੀ ਮੰਗੀ ਤੇ ਸਤਿਗੁਰਾਂ ਨੇ ਦਿੱਤੀ, ਤਾਂ ਅਪਣੇ ਅਸੂਲ ਤੋਂ ਉਨ੍ਹਾਂ ਨੇ ਠੀਕ ਕੀਤਾ ਹੈ। ਸਤਿਗੁਰਾਂ ਨੇ ਆਪਣੇ ਆਤਮਕ ਤੇ ਸਦਾਚਾਰਕ ਅਸੂਲਾਂ ਨੂੰ ਮੁਹਰੇ ਰੱਖਣਾ ਹੈ ਤੇ ਕਿਸੇ ਭੈ ਤੋਂ ਡਰ ਕੇ ਅਸੂਲ ਨਹੀਂ ਤੋੜਨੇ। ਹਉਮੈਂ ਵਿਚ ਆਫਰੇ ਜਰਵਾਣੇ ਹਾਕਮਾਂ ਤੇ ਪਾਤਸ਼ਾਹਾਂ ਨੇ ਜੇ ਨਹੀਂ ਸਮਝਣਾਂ, ਤਾਂ ਨਾ ਸਮਝਣ।

ਬਾਕੀ ਰਹੀ ਅਸਲ ਗਲ ਸੋ ਇਉਂ ਜਾਪਦੀ ਸੀ ਕਿ ਮੁਸਲਮਾਨ ਦੋਖੀਆਂ ਨੇ ਜੋ ਸਿੱਖੀ ਪ੍ਰਚਾਰ ਨਾਲ ਖੁਣਸ ਖਾ ਰਹੇ ਸਨ, ਤੇ ਮੁਸਲਮਾਨਾਂ ਦੇ ਸਿੱਖ ਬਣਨ ਤੋਂ ਵਧੇਰੇ ਦੁਖੀ ਸਨ, ਅਤੇ ਚੰਦੂ ਵਰਗੇ ਸੁਆਰਥੀਆਂ ਨੇ ਪਾਤਸ਼ਾਹ ਨੂੰ ਕੋਲੋਂ ਪਾ ਪਾ ਕੇ ਅਤੇ ਆਪਣੇ ਰੰਗਾਂ ਵਿਚ ਗੱਲਾਂ ਦੱਸਣੀਆਂ ਹੀ ਸਨ। ਕਿਸੇ ਕਿਹਾ 'ਖੁਸਰੋ ਦੇ ਹਕ ਵਿਚ ਦੁਆ ਕੀਤੀ' (ਦੇਖੋ ਦਬਿਸਤਾਨ ਮਜ਼ਾਹਬ) ਪਰ ਜਹਾਂਗੀਰ ਆਪ ਲਿਖਦਾ ਹੈ ਕਿ 'ਖੁਸਰੋ ਦੇ ਮੱਥੇ ਤੇ ਤਿਲਕ ਲਾਇਆ ਤੇ ਖ਼ਾਸ ਤਰ੍ਹਾਂ ਦਾ ਵਰਤਾਉ ਕੀਤਾ।' ਤਿਲਕ ਵਾਲੀ ਗਲ ਬੀ ਬਨਾਵਟੀ ਚੁਗਲੀ ਹੈ। ਸਤਿਗੁਰਾਂ ਦੇ ਘਰ ਵਿਚ ਤਿਲਕ ਕੇਵਲ ਆਪਣੇ ਜਾਨਸ਼ੀਨ ਨੂੰ ਦੇਂਦੇ ਸਨ, ਹੋਰ ਕਦੇ ਕਿਸੇ ਨੂੰ ਨਹੀਂ ਸਨ ਦੇਂਦੇ। ਅਕਬਰ ਤੀਸਰੇ ਸਤਿਗੁਰਾਂ ਪਾਸ ਆਇਆ ਸੀ, ਤਿਲਕ ਨਹੀਂ ਦਿੱਤਾ। ਇਕ ਰਾਜਾ ਤੀਸਰੇ ਸਤਿਗੁਰਾਂ ਪਾਸ, ਇਕ ਪੰਜਵੇਂ ਗੁਰਾਂ ਪਾਸ ਆਇਆ ਸੀ, ਕਿਸੇ ਨੂੰ ਤਿਲਕ ਨਹੀਂ ਦਿੱਤਾ। ਸੋ ਇਹ ਬੀ ਠੱਪੀ ਹੋਈ ਊਜ ਹੀ ਸੀ।

ਭਾਈ ਸੰਤੋਖ ਸਿੰਘ ਜੀ ਨੂੰ ਜੋ ਖਬਰ ਜਹਾਂਗੀਰ ਦਾ ਦਿਲ ਗੁਰਾਂ ਨਾਲ ਚੰਗੇ ਹੋਣ ਦੀ ਮਿਲੀ ਹੈ, ਠੀਕ ਨਹੀਂ। ਪਤਾ ਨਹੀਂ ਉਹਨਾਂ ਨੇ ਇਹ ਕਿਸੇ ਮੁਸਲਮਾਨ ਪੱਖੀ ਤੋਂ ਸੁਣੀ ਹੈ, ਯਾ ਮਗਰੋਂ ਜੋ ਪਾਤਸ਼ਾਹ ਨੇ ਚੰਦੂ ਨੂੰ ਹਵਾਲੇ ਕਰ ਦਿੱਤਾ ਸੀ, ਇਸ ਗੱਲ ਤੋਂ ਉਸ ਨੂੰ ਨਿਰਦੋਸ਼ ਮੰਨਕੇ ਸ਼ਰਧਾਲੂ ਬੀ ਮੰਨ ਲਿਆ। ਪਰ ਜਹਾਂਗੀਰ ਦੀ ਲਿਖਤ ਦਸਦੀ ਹੈ ਕਿ

---

*ਮੈਕਾਲਫ ਲਿਖਦਾ ਹੈ ਕਿ ਅਕਬਰ ਨੇ ਤਖਤ, ਖੁਸਰੋ ਅਪਣੇ ਪੋਤੇ ਨੂੰ ਦੇਣਾ ਕਿਹਾ ਸੀ, ਪਰ ਜਹਾਂਗੀਰ ਨੇ ਤਖਤ ਸਾਂਭ ਲਿਆ ਸੀ, ਇਸ ਕਰਕੇ ਸ਼ਾਹਜ਼ਾਦਾ ਆਗਰੇ ਤੋਂ ਨੱਠਾ ਸੀ ਕਿ ਪੰਜਾਬ ਤੇ ਅਫਗਾਨਸਤਾਨ ਮੈਂ ਲੈ ਲਵਾਂ।

ਉਸ ਦੇ ਜੀ ਵਿਚ ਸਖ਼ਤ ਤਅੱਸਬ ਭਰਿਆ ਪਿਆ ਸੀ ਉਹ ਆਪ ਵੀ ਲਿਖੀ ਤੌਜ਼ਕ ਜਹਾਂਗੀਰੀ ਵਿਚ ਲਿਖਦਾ ਹੈ:-

"ਦਰ ਗੋਇੰਦਵਾਲ ਕਿ ਬਰ ਕਨਾਰੇ ਦਰਯਾਇ ਬਿਆਸ ਵਾਕਿਆਸਤ ਹਿੰਦੂਏ ਬੂਦ ਅਰਜਨ ਨਾਮ ਦਰ ਲਿਬਾਸੇ ਪੀਰੀ ਓ ਸ਼ੈਖੀ, ਚੁਨਾਂਚਿ ਬਿਸੀਆਰੇ ਅਜ਼ ਸਾਦਹ ਲੌਹਾਨੇ ਹਨੂਦ ਬਲਕਿ ਨਾਦਾਨ ਵ ਸਫੀਹਾਨੇ ਇਸਲਾਮ ਰਾ ਮੁਕੱਯਦ ਅਤਵਾਰੋ ਔਜ਼ਾਏ ਖ਼ੁਦ ਸਾਖ਼ਤਹ ਕੋਸਿ ਪੀਰੀਓ ਵਲਾਇਤ ਰਾ ਬੁਲੰਦ ਆਵਾਜ਼ਹ ਗਰਦਾਨੀਦਹ ਬੂਦ। ਓ ਰਾ ਗੁਰੂ ਮੇ ਗੁਫ਼ਤੰਦ। ਵ ਅਜ਼ ਇਤਰਾਫੋ ਜਵਾਨਬ ਗ਼ੋਲਾਨੋ ਗ਼ੋਲ ਪ੍ਰਸਤਾਨੇ ਬਦ ਰਜੂਅ ਆਵੁਰਦਹ ਇਅ਼ਤਕ਼ਾਦੇ ਤਮਾਮ ਬ-ਓ ਇਜ਼ਹਾਰ ਮੇ ਕਰਦੰਦ। ਅਜ਼ ਸਿਹ ਚਹਾਰ ਪੁਸ਼ਤੇ ਓ ਈਂ ਦੁਕਾਨ ਰਾ ਗਰਮ ਮੇ ਦਾਸ਼ਤੰਦ। ਮੁੱਦਤ ਹਾ ਬਖ਼ਾਤਿਰ ਮੇ ਗੁਜ਼ਸ਼ਤ ਕਿ ਈਂ ਦੁਕਾਨਿ ਬਾਤਿਲ ਰਾ ਬਰ ਤਰਫ ਬਾਇਦ ਸਾਖਤ ਯਾ ਓ ਰਾ ਦਰ ਜਿਰਗਹ ਏ ਅਹਿਲਿ ਇਸਲਾਮ ਦਰ ਬਾਇਦ ਆਵੁਰਦ"।

ਅਰਥਾਤ 'ਗੋਇੰਦਵਾਲ ਵਿਚ ਜੋ ਕਿ ਦਰਯਾਇ ਬਿਆਸ ਦੇ ਕੰਢੇ ਤੇ ਹੈ ਅਰਜਨ ਨਾਮੀ ਇਕ ਹਿੰਦੂ ਪੀਰੀ ਤੇ ਸ਼ੇਖੀ ਦੇ ਭੇਸ ਵਿਚ ਰਹਿੰਦਾ ਸੀ। ਚੁਨਾਂਚਿ ਸਿੱਧੇ ਸਾਦੇ ਹਿੰਦੂਆਂ ਵਿਚ ਬਹੁਤ ਸਾਰੇ ਬਲਕਿ ਮੂਰਖ ਤੇ ਬਿਅਕਲ ਮੁਸਲਮਾਨਾਂ ਨੂੰ ਭੀ ਆਪਣੇ ਰਹਿਤ ਬਹਿਤ ਦਾ ਧਾਰਨੀ ਬਣਾ ਕੇ ਆਪਣੀ ਪੀਰੀ ਤੇ ਗੁਰੂ ਪੁਣੇ ਦਾ ਢੋਲ ਬੜੇ ਜ਼ੋਰ ਸ਼ੋਰ ਨਾਲ ਵਜਾਇਆ ਹੋਇਆ ਸਾਸੁ। ਉਸ ਨੂੰ ਗੁਰੂ ਕਹਿੰਦੇ ਸਨ। ਸਭਨਾਂ ਪਾਸਿਆਂ ਤੋਂ ਝੂਠ ਦੇ ਪੁਜਾਰੀਆਂ ਦੇ ਟੱਲਿਆਂ ਦੇ ਟੋਲੇ ਉਸ ਵਲ ਆਉਂਦੇ ਤੇ ਉਸ ਪਰ ਪੂਰਾ ਭਰੋਸਾ ਪ੍ਰਗਟ ਕਰਦੇ ਸਨ। ਤਿੰਨ ਚਾਰ ਪੁਸ਼ਤਾਂ ਤੋਂ ਉਨ੍ਹਾਂ ਨੇ ਇਸ ਦੁਕਾਨ ਨੂੰ ਗਰਮ ਕਰ ਰਖਿਆ ਸੀ। ਕਿਤਨੇ ਚਿਰ ਤੋਂ ਮੇਰੇ ਦਿਲ ਵਿਚ ਇਹ ਆਉਂਦੀ ਸੀ ਕਿ ਇਸ ਝੂਠੀ ਦੁਕਾਨ ਨੂੰ ਦੂਰ ਕਰਦਿਆਂ ਯਾ ਉਸ (ਗੁਰੂ ਅਰਜਨ ਸਾਹਿਬ) ਨੂੰ ਦੀਨ ਇਸਲਾਮ ਦੀ ਜਮਾਤ ਵਿਚ ਲੈ ਆਵਾਂ।'

ਇਹ ਉਸ ਦੇ ਆਪਣੇ ਲੇਖ ਤੋਂ ਸਾਬਤ ਹੈ ਕਿ ਪਾਤਸ਼ਾਹ ਦੇ ਦਿਲ ਵਿਚ ਤਅੱਸਬ ਤੇ ਵੈਰ ਪਹਿਲੋਂ ਤੋਂ ਸੀ, 'ਦੂਰ ਕਰ ਦੇਵਾਂ ਅਰਥਾਤ ਮੂਲੋਂ ਮਿਟਾ ਦੇਵਾਂ ਯਾ ਇਸਲਾਮ ਵਿਚ ਦਾਖਲ ਕਰ ਲਵਾਂ' ਉਸ ਦੇ ਜੀ ਵਿਚ ਪਹਿਲੋਂ ਤੋਂ ਹੀ ਆ ਰਹੀ ਸੀ। ਉਸ ਨੂੰ ਬਹੁਤ ਗੁੱਸਾ ਮੁਸਲਮਾਨਾਂ ਦੇ ਸਿੱਖ ਬਣਨੇ ਦਾ ਸੀ। ਇਹ ਜ਼ਾਹਰ ਹੀ ਹੈ ਕਿ ਏਹ ਸੁਣੇ ਸੁਣਾਏ ਖਿਆਲ ਸਨ, ਜੋ ਗ਼ਾਲਬਨ ਚੁਗਲਖ਼ੋਰਾਂ ਦੇ ਪੁਚਾਏ ਹੋਏ ਸਨ। ਆਪੂੰ ਉਸ ਨੇ ਕੋਈ ਖੇਚਲ ਕਰਕੇ ਤਜਰਬਾ ਥੋੜਾ ਕੀਤਾ ਸੀ। ਫੇਰ ਬਾਕੀ ਜੋ ਬੇਅਦਬੀ ਦੇ ਵਾਕ ਪਾਤਸ਼ਾਹ ਨੇ ਲਿਖੇ ਹਨ ਸੋ ਤਅੱਸਬ ਭਰੇ ਦਿਲ ਤੋਂ ਹੋਰ ਆਸ ਹੀ ਕਹਿ ਹੋ ਸਕਦੀ ਹੈ। ਪਾਤਸ਼ਾਹ ਵਲੋਂ ਬੇਅਦਬੀ ਦੇ ਵਾਕ ਪੜ੍ਹਕੇ ਘਬਰਾਉਣਾ ਨਹੀਂ ਚਾਹੀਦਾ, ਇਹ ਵਾਕ ਦਲੀਲ ਹਨ ਉਸ ਦੇ ਦਿਲ ਵਿਚ ਪਹਿਲੇ ਭਰੇ ਕੀਨੇ, ਵੈਰ ਤੇ ਤਅੱਸਬ ਦੀ।

ਫਿਰ ਪਾਤਸ਼ਾਹ ਲਿਖਦਾ ਹੈ ਕਿ:- "ਤਾ ਆਂਕਿ ਦਰ ਈਂ ਅੱਯਾਮ ਖ਼ੁਸਰੋ ਅਜ਼ਾਂ ਰਾਹ ਅ਼ਬੂਰ ਮੇਂ ਨਮਦ। ਈਂ ਮਰਦਕਿ ਮਜਹੂਲ ਇਰਾਦਹ ਕਰਦ ਕਿ ਮੁਲਾਜ਼ਮਤੇ ਓਰਾ ਦਰ ਯਾਬਦ। ਦਰ ਮੰਜ਼ਲੇ ਕਿ ਜਾ ਵ ਮੁਕਾਮਿ ਓ ਬੂਦ ਖ਼ੁਸਰੋ ਰਾ ਨਜ਼ੂਲ ਉਫਤਾਦ, ਆਮਦਹ ਓਰਾ ਦੀਦ, ਵ ਬਾਜ਼ੇ ਮੁਕੱਦਿਮਾਤ ਫ਼ਰਾ ਯਾਫ਼ਤਹ ਬਓ ਰਸਾਨੀਦ ਵਾ ਬਰ ਪਸ਼ਾਨੀਏ ਓ ਅੰਗੁਸ਼ਤੇ ਅਜ਼ ਜ਼ਅਫ਼ਰਾਨ ਕਿ ਬ-ਇਸਤਲਾਹ ਹਿੰਦੂਵਾਨ ਕਸ਼ਕਾ ਗੋਇੰਦ ਕਸ਼ੀਦ ਵਾ ਆਂ ਰਾ ਸ਼ਗੂਨ ਮੇ ਦਾਨੰਦ। ਚੂੰ ਈਂ ਮੁਕੱਦਿਮਾ ਬ-ਮੁਸਾਮਿਅ਼ ਜਾਹੋ ਜਲਾਲ ਮੇ ਰਸਦ ਵ

ਬੁਤਲਾਨਿ ਓਰਾ ਬ ਵਜਹ ਅਕਮਲ ਮੇ ਦਾਨਿਸਤਮ ਅਮਰ ਕਰਦਮ ਕਿ ਓਰਾ ਹਾਜ਼ਿਰ ਸਾਖ਼ਤੰਦ ਵਾ ਮਸਾਕਨੋ ਮਨਾਜ਼ਲੋ ਫਰਜ਼ੰਦਾਨੇ ਓ ਰਾ ਬ-ਮੁਰਤਜ਼ਾ ਖ਼ਾਨ ਇਨਾਇਤ ਨਮੂਦਮ ਵ ਅਸਬਾਬੋ ਅਮਵਾਲੇ ਓਰਾ ਬਕੈਦਿ ਜ਼ਬਤਦਰ ਆਵੁਰਦਹ ਫਰਮੂਦਮ ਕਿ ਓਰਾਬ-ਸਿਆਸਤਬ-ਯਾਸਾ* ਰਾਸਾਨੰਦ।"

ਅਰਥਾਤ 'ਕਿ ਇਨ੍ਹਾਂ ਹੀ ਦਿਨਾਂ ਵਿਚ ਖੁਸਰੋ ਉਸ ਰਸਤੇ ਲੰਘਿਆ। ਇਸ ਪੁਰਸ਼ (ਭਾਵ ਗੁਰੂ ਜੀ ਨੇ) ਇਰਾਦਾ ਕੀਤਾ ਕਿ ਉਸ (ਖੁਸਰੋ) ਨੂੰ ਮਿਲੇ। ਉਸ ਪੜਾ ਉੱਤੇ ਜਿਥੇ ਕਿ ਉਸ ਦੀ ਜਗਾ ਤੇ ਟਿਕਾਣਾ ਸੀ, ਖੁਸਰੋ ਦਾ ਡੇਰਾ ਹੋਇਆ ਦੇਖ ਕੇ ਉਸ ਨੂੰ ਮਿਲਿਆ। ਕਈ ਗੱਲਾਂ ਕੀਤੀਆਂ ਤੇ ਉਸ ਦੇ ਮੱਥੇ ਪਰ ਆਪਣੀ ਉਂਗਲ ਨਾਲ ਕੇਸਰ ਦਾ ਟਿੱਕਾ ਲਾਇਆ ਜਿਸ ਨੂੰ ਕਿ ਹਿੰਦੂ ਤਿਲਕ ਆਖਦੇ ਤੇ ਸ਼ਗਨ ਸਮਝਦੇ ਹਨ। ਜਦ ਏਹ ਖਬਰ ਮੇਰੇ ਕੰਨਾਂ ਵਿਚ ਪਹੁੰਚੀ। ਮੈਂ ਉਸ ਦੇ ਝੂਠ ਨੂੰ ਬੜੀ ਚੰਗੀ ਤਰ੍ਹਾਂ ਜਾਣਦਾ ਸੀ, ਮੈਂ ਹੁਕਮ ਦਿਤਾ ਕਿ ਉਸ ਨੂੰ ਹਾਜ਼ਰ ਕਰਨ, ਉਸ ਦੇ ਘਰ ਬਾਰ ਤੇ ਪੁੱਤ੍ਰਾਂ ਨੂੰ ਮੁਰਤਜ਼ਾ ਖਾਂ ਨੂੰ ਬਖਸ਼ ਦਿੱਤਾ ਤੇ ਉਸ ਦੇ ਮਾਲ ਜਾਇਦਾਦ ਨੂੰ ਜ਼ਬਤ ਕਰਕੇ ਮੈਂ ਹੁਕਮ ਕੀਤਾ ਕਿ ਉਸ ਨੂੰ ਕਤਲ ਦੀ ਕਰੜੀ ਸਜ਼ਾ ਦਿਤੀ ਜਾਵੇ।'

ਇਸ ਲਿਖਤ ਤੋਂ ਸਾਬਤ ਹੋਇਆ ਕਿ ਪਾਤਸ਼ਾਹ ਜਿਸ ਦੇ ਦਿਲ ਵਿਚ ਪਹਿਲਾਂ ਮਜ਼ਹਬੀ ਤਅੱਸਬ ਭਰਿਆ ਹੋਇਆ ਸੀ, ਜੋ ਆਪ ਮੰਨਦਾ ਹੈ ਕਿ ਪਹਿਲੋਂ ਤੋਂ ਉਨ੍ਹਾਂ ਦੇ ਝੂਠ ਨੂੰ ਪੂਰੀ ਤਰ੍ਹਾਂ ਜਾਣਦਾ ਸਾਂ, ਗਲ ਸੁਣਦੇ ਸਾਰ ਅੱਗ ਬਗੋਲਾ ਹੋ ਗਿਆ ਹੈ ਤੇ ਜੋ ਪਹਿਲਾਂ ਚਿਤਵਦਾ ਹੁੰਦਾ ਸੀ ਕਿ ਸਮਾਪਤੀ ਕਰ ਦਿਆਂ ਯਾ ਦਾਖਲ ਇਸਲਾਮ ਕਰ ਲਵਾਂ, ਸੋ ਇਸ ਬੇਹੂਦਾ ਦੋਸ਼ ਵਿਚ ਮੌਕਾ ਸਮਝ ਕੇ ਅਤਜਾਚਾਰ ਦਾ ਹੁਕਮ ਦੇ ਦਿੱਤਾ। ਇਹ ਬੀ ਇਸ ਤੋਂ ਸਾਫ ਸਿੱਟਾ ਨਿਕਲ ਰਿਹਾ ਹੈ ਕਿ ਪਾਤਸ਼ਾਹ ਨੇ ਤਹਕੀਕਾਤ ਨਹੀਂ ਕੀਤੀ, ਨਿਆਂ ਨਹੀਂ ਕੀਤਾ ਤੇ ਐਵੇਂ ਸੁਣਕੇ ਹੀ ਆਪਣੇ ਪਹਿਲੇ ਬਣੇ ਤਅੱਸਬ ਵਿਚ ਗੁੱਸਾ ਖਾ ਕੇ ਹੁਕਮ ਦੇ ਦਿੱਤਾ ਹੈ।

ਹੁਣ ਜਦ ਅਸਲੀਅਤ ਦੀ ਖੋਜ ਕਰੀਏ ਤਾਂ ਥਹੁ ਪੈਂਦਾ ਹੈ ਕਿ ਸਤਿਗੁਰੂ ਜੀ ਤੇ ਖੁਸਰੋ ਦਾ ਮੇਲ ਹੋਇਆ ਹੀ ਨਹੀਂ ਹੈ। ਇਹ ਇਕ ਊਜ ਸੀ ਜੋ ਤਅੱਸਬੀ ਮੁਸਲਮਾਨ ਹਾਕਮਾਂ, ਚੰਦੂ ਤੇ ਪ੍ਰਿਥੀਏ ਯਾ ਉਸ ਦੇ ਪਰਵਾਰ ਵਲੋਂ ਘੜੀ ਗਈ ਸੀ। ਉਹ ਖੋਜ ਇਸ ਪ੍ਰਕਾਰ ਹੈ:

ਆਗਰੇ ਤੋਂ ਪਾਤਸ਼ਾਹ ਖੁਸਰੋ ਦੇ ਮਗਰੇ ਮਗਰ ਟੁਰ ਪੈਂਦਾ ਹੈ। ਰਸਤੇ ਵਿਚ ਖੁਸਰੋ ਦੇ ਠਹਿਰਨ, ਕਿਸੇ ਤੋਂ ਮਦਦ ਮਿਲਣ ਤੇ ਅਗੇ ਭੱਜੇ ਜਾਣ ਦੀ ਖ਼ਬਰ ਉਸ ਨੂੰ ਮਿਲਦੀ ਜਾਂਦੀ ਹੈ। ਮਦਦ ਦੇਣਹਾਰਾਂ ਨੂੰ ਸਜ਼ਾਵਾਂ ਦੇਈ ਜਾਂਦਾ ਹੈ। ਚੁਨਾਚਿ ਕਰਨਾਲ ਦੇ ਪਰਗਨੇ ਵਿਚ ਵੜਦਿਆਂ ਉਸ ਨੂੰ ਪਤਾ ਲਗਦਾ ਹੈ ਕਿ ਪੀਰ ਥਾਨੇਸਰੀ ਨੇ ਖੁਸਰੋ ਨੂੰ ਮਦਦ ਦਿੱਤੀ ਹੈ, ਜੈਸਾ ਕਿ ਪਾਤਸ਼ਾਹ ਆਪਣੀ 'ਤੁਜ਼ਕ ਜਹਾਂਗੀਰੀ' ਵਿਚ ਆਪ ਲਿਖਦਾ ਹੈ। "ਸ਼ੇਖ ਨਿਜ਼ਾਮ ਥਾਨੇਸਰੀ ਜੋ ਆਪਣੇ ਸਮੇਂ ਦਾ ਮਸ਼ਹੂਰ ਦੰਭੀ ਹੈ, ਖੁਸਰੋ ਨੂੰ ਮਿਲਿਆ ਤੇ ਉਸ ਨੂੰ ਦੁਆਈਂ ਦੇਕੇ ਠੀਕ ਰਸਤੇ ਤੋਂ ਗੁਮਰਾਹ ਕਰ ਦਿੱਤੋ ਸੁ ਤੇ ਫੇਰ ਹੁਣ ਮੈਨੂੰ ਮਿਲਣ ਆਇਆ। ਚੂੰਕਿ ਮੈਂ ਏਹ ਗੱਲਾਂ ਸੁਣ ਚੁਕਾ ਸਾਂ ਸੋ ਮੈਂ ਉਸ ਨੂੰ ਰਸਤੇ ਦਾ ਖਰਚ ਦੇ ਕੇ ਮੱਕੇ ਨੂੰ ਟੋਰ ਦਿੱਤਾ*।"

---

*'ਯਾਸਾ' ਤੁਰਕੀ ਲਫਜ਼ ਹੈ, ਅਰਥ ਹੈ-ਕਤਲ ਕਰਨਾ, ਲੁੱਟਣਾ, ਬਦਲਾ ਲੈਣਾ।

*ਪਾਤਸ਼ਾਹ ਦੀ ਇਹ ਲਿਖਤ ਬੀ ਦੱਸਦੀ ਹੈ ਕਿ ਇਕ ਮੁਸਲਮਾਨ ਪੀਰ ਨੂੰ ਖੁਸਰੋ ਨੂੰ ਗੁਮਰਾਹ ਕਰਨ ਦੇ ਅਪ੍ਰਾਧ ਵਿਚ ਮੱਕੇ ਜਾਣ ਦੀ ਸਜ਼ਾ ਤੇ ਖਰਚ ਬੀ ਕੋਲੋਂ, ਤੇ ਗੁਰੂ ਜੀ ਨੂੰ ਜਿਨ੍ਹਾਂ ਨੂੰ ਉਹ ਹਿੰਦੂ ਸਮਝ ਰਿਹਾ ਹੈ (ਤੇ

ਫਿਰ ਪਾਤਸ਼ਾਹ ਲਿਖਦਾ ਹੈ ਕਿ ੧੬ ਤ੍ਰੀਕ ਜ਼ੀਉਲਹਜ (ਮੁਤਾਬਕ ੧੫ ਅਪ੍ਰੈਲ) ਨੂੰ ਮੈਂ ਸਰਾਇ ਕਾਜ਼ੀ ਸਾਂ। ੧੭ ਜ਼ੀ: (ਮੁਤਾ: ੧੬ ਅਪ੍ਰੈਲ) ਦੀ ਸਵੇਰੇ ਸੁਲਤਾਨਪੁਰ ਪੁੱਜਾ, ਇਥੇ ਦੁਪਹਿਰ ਤਕ ਰਿਹਾ। ਫੇਰ ਪੁਲ ਤੋਂ ਪਾਰ ਹੋ ਗੋਇੰਦਵਾਲ ਪੁਜਾ। ਏਥੇ ਖਬਰ ਮਿਲੀ ਕਿ ਖ਼ੁਸਰੋ ਤੇ ਫਤੇ ਹੋ ਗਈ ਹੈ। ਹੁਣ ਪਾਤਸ਼ਾਹ ਸਹਿਜੇ ਸਹਿਜੇ ਮੁਕਾਮ ਕਰਦਾ ਟੁਰਦਾ ਹੈ। ੨੮ ਜ਼ੀ: ਹੱਜ (੨੭ ਅਪ੍ਰੈਲ) ਨੂੰ ਜੈਪਾਲ ਅੱਪੜਦਾ ਹੈ। ਇਹ ਪਿੰਡ ਲਾਹੌਰੋਂ ੭ ਕੋਹ ਉਰੇ ਹੈ। ੧੭ ਤੋਂ ੨੮, ਗੋਯਾ ਲਗ ਪਗ ੧੨ ਦਿਨ ਮਾਝੇ ਵਿਚ ਪਾਤਸ਼ਾਹ ਰਹਿੰਦਾ ਹੈ ਪਰ ਖੁਸਰੋ ਦੇ ਗੁਰੂ ਸਾਹਿਬ ਨੂੰ ਮਿਲਣ ਦੀ ਗਲ ਪਾਤਸ਼ਾਹ ਦੇ ਕੰਨਾਂ ਤਕ ਨਹੀਂ ਅੱਪੜਦੀ। ਹੋਰ ਖੁਸਰੋ ਦੀਆਂ ਸਾਰੀਆਂ ਖਬਰਾਂ, ਥਾਨੇਸਰੀ ਪੀਰ ਵਰਗੇ ਦੀਆਂ ਖੁਸਰੋ ਨੂੰ ਮਿਲਣ ਦੀਆਂ ਸੋਆਂ ਸਭ ਪਾਤਸ਼ਾਹ ਨੂੰ ਭੱਜਿਆਂ ਜਾਂਦਿਆਂ ਮਿਲਦੀਆਂ ਰਹੀਆਂ। ਹੁਣ ੧੨ ਦਿਨ ਮਾਝੇ ਵਿਚ ਰਹਿਕੇ ਪਾਤਸ਼ਾਹ ਨੂੰ ਕਿਉਂ ਖਬਰ ਨਾ ਮਿਲੀ? ਇਹ ਹੋ ਨਹੀਂ ਸਕਦਾ ਕਿ ਖ਼ੁਸਰੋ ਗੁਰੂ ਜੀ ਨੂੰ ਮਿਲਿਆ ਹੁੰਦਾ ਤਾਂ ਪਾਤਸ਼ਾਹ ਨੂੰ ਖਬਰ ਨਾ ਮਿਲਦੀ। ਪਾਤਸ਼ਾਹ ਦੇ ਸੂੰਹੀਏ ਤੇ ਇਨਾਮ ਲੈਣ ਦੇ ਲਾਲਚੀ ਚੁਗਲ ਖੋਰ ਚੱਪੇ ਚੱਪੇ ਭਰੇ ਪਏ ਸਨ। ਜਿਸ ਦਿਨ ਖੁਸਰੋ ਨੱਸਾ ਹੈ ਉਸੇ ਦਿਨ ਪਾਤਸ਼ਾਹ ਨੇ ਰਾਜਾ ਬਾਸੂ ਨੂੰ ਖੁਸਰੋ ਬਾਬਤ ਖਬਰਾਂ ਲੈਣ ਤੇ ਉਸਨੂੰ ਪਕੜਨ ਲਈ ਮਗਰੇ ਨਸਾਇਆ ਹੈ। ਇਹ ਰਾਜਾ ਬਾਸੂ ਪੰਜਾਬੀ ਸੀ। ਇਸ ਨੂੰ ਬੀ ਗੁਰੂ ਜੀ ਦੀ ਖਬਰ ਨਾ ਮਿਲੀ। ਕਦੇ ਹੋ ਸਕਦਾ ਹੈ ਕਿ ਜੇ ਖੁਸਰੋ ਗੁਰੂ ਜੀ ਨੂੰ ਮਿਲਿਆ ਹੁੰਦਾ ਤਾਂ ਪਾਤਸ਼ਾਹ ਨੂੰ ਸੁਲਤਾਨਪੁਰ, ਗੋਇੰਦਵਾਲ ਤੇ ੧੨ ਦਿਨ ਮਾਝੇ ਵਿਚ ਫਿਰਦਿਆਂ ਕਿਸੇ ਪਾਸਿਓਂ ਖਬਰ ਨਾ ਮਿਲਦੀ।

੨੯ ਜ਼ੀ: ਹਜ (੨੮ ਅਪ੍ਰੈਲ) ਨੂੰ ਪਾਤਸ਼ਾਹ ਜੈਪਾਲ ਤੋਂ ਟੁਰਕੇ ਮਿਰਜ਼ਾ ਕਾਮਰਾਨ ਦੇ ਬਾਗ (ਲਾਹੌਰ ਦੇ ਲਾਗੇ) ਅੱਪੜਦਾ ਹੈ। ਇਥੇ ਖੁਸਰੋ ਦੇ ਹਾਰ ਖਾ ਕੇ ਭੱਜੇ ਜਾਂਦੇ ਦੀ ਸੋਧਰੇ ਦੇ ਪੱਤਣ ਤੇ ਫੜੇ ਜਾਣ ਦੀ ਖਬਰ ਪੁੱਜੀ ਤੇ ਚੌਥੇ ਦਿਨ ਅਰਥਾਤ ੩ ਮੁਹੱਰਮ (੧ ਮਈ) ਨੂੰ ਖੁਸਰੋ ਗ੍ਰਿਫ਼ਤਾਰ ਹੋਇਆ ਪਾਤਸ਼ਾਹ ਦੇ ਪੇਸ਼ ਹੋਇਆ। ਉਸੇ ਵੇਲੇ ਖੁਸਰੋ ਦੇ ਦੋ ਵੱਡੇ ਸਾਥੀ ਗਾਂ ਤੇ ਖੋਤੇ ਦੀ ਖੱਲ ਵਿਚ ਸੀਤੇ ਗਏ। ਕਈ ਸੌ ਖੁਸਰੋ ਦੀ ਫੌਜ ਦੇ ਆਦਮੀ ਜੋ ਗ੍ਰਿਫ਼ਤਾਰ ਸਨ, ਸੂਲੀ ਦਿੱਤੇ ਗਏ*। ਪਾਤਸ਼ਾਹ ੯ ਮੁਹੱਰਮ (੭ ਮਈ) ਤਕ ਕਾਮਰਾਨ ਦੇ ਬਾਗ ਵਿਚ ਰਿਹਾ। ਜੋ ਜੋ ਲੋਕ ਅਪ੍ਰਾਧੀ ਸਮਝੇ ਗਏ ਸਜ਼ਾਵਾਂ ਪਾ ਗਏ। ਜਿਨ੍ਹਾਂ ਖਿਦਮਤਾਂ ਕੀਤੀਆਂ ਸਨ, ਇਨਾਮ ਪਾ ਗਏ ਤੇ ਇਸ ਦਿਨ ਪਾਤਸ਼ਾਹ ਲਾਹੌਰ ਸ਼ਹਿਰ ਦਾਖਲ ਹੋਇਆ। ਗੋਇਆ ਇਸ ਤਾਰੀਖ ਖੁਸਰੋ ਦਾ ਮਾਲਾ ਮੁੱਕ ਚੁਕ ਗਿਆ, ਦੋਸ਼ੀ ਚੰਡੇ ਗਏ, ਸਹਾਯਕ ਇਨਾਮੇ ਗਏ। ਪਰ ਗੁਰੂ ਸਾਹਿਬ ਦੇ ਖੁਸਰੋ ਨੂੰ ਮਿਲਣ ਦੀ ਗਲ ਅਜੇ ਬੀ ਪਾਤਸ਼ਾਹ ਨੂੰ ਨਹੀਂ ਸੁਣਾਈ ਦੇਂਦੀ, ਕੈਸਾ ਅਚਰਜ ਹੈ। ਹੋਰ ਸੋਚ ਵਾਲੀ ਗਲ ਹੈ, ਹੁਣ ਤਾਂ ਦੋਸ਼ੀ ਸਾਰੇ ਗ੍ਰਿਫ਼ਤਾਰ ਹੋ ਗਏ ਸਨ ਉਨ੍ਹਾਂ ਤੋਂ ਪਾਤਸ਼ਾਹ ਦੇ ਪੱਖੀ ਅਹਿਲਕਾਰਾਂ ਨੇ ਤਸੀਹੇ ਦੇ ਦੇ ਕੇ ਯਾ ਲਾਲਚ ਪੇਸ਼ ਕਰ ਕਰਕੇ ਖੁਸਰੋ ਦੇ ਪੱਖੀਆਂ ਦੇ ਵੇਰਵੇ ਜ਼ਰੂਰ ਪੁੱਛੇ ਹੋਣਗੇ, ਪਰ ਕਿਤੋਂ ਕੋਈ ਗੱਲ ਸਤਿਗੁਰਾਂ ਦੇ ਮਿਲਣ ਦੀ ਇਨ੍ਹਾਂ ਤੋਂ ਬੀ ਨਾ ਮਿਲੀ, ਜੋ ਸਾਰੇ ਖੁਸਰੋ ਦੇ ਨਾਲ ਸਨ। ਜੇ ਗੁਰੂ ਜੀ ਨੂੰ ਖੁਸਰੋ ਮਿਲਿਆ ਹੁੰਦਾ

---

ਤਹਕੀਕਾਤ ਬੀ ਨਹੀਂ ਕਰਦਾ) ਜਾਇਦਾਦ ਜ਼ਬਤ ਤੇ ਕਤਲ ਦਾ ਹੁਕਮ ਦੇਂਦਾ ਹੈ। ਇਸਤੋਂ ਬੀ ਸਾਬਤ ਹੋ ਗਿਆ ਹੈ ਕਿ ਗੁਰੂ ਜੀ ਦੀ ਸ਼ਹਾਦਤ ਦਾ ਗੁੱਝਾ ਕਾਰਣ ਪਾਤਸ਼ਾਹ ਦਾ ਇਸਲਾਮੀ ਤਅੱਸਬ ਹੈਸੀ ਤੇ ਉਤੋਂ ਖੁਸਰੋ ਦੀ ਸੁਣੀ ਗੱਲ ਦਾ ਗੁੱਸਾ ਬਹਾਨਾ ਬਣ ਗਿਆ ਸੀ।

*ਐਲਫਿਨਸਟੋਨ ੭੦੦ ਲਿਖਦਾ ਹੈ।

ਤਾਂ ਸਭ ਨੂੰ ਪਤਾ ਹੁੰਦਾ। ਹੁਣ ਹੋਰ ਦੇਖੋ ੯ ਤੋਂ ਬਾਦ ੨੨ ਤਾਰੀਖ ਤੱਕ ੧੩ ਦਿਨ ਹੋਰ ਬੀਤ ਜਾਂਦੇ ਹਨ। ਗੋਯਾ ਮਾਮਲੇ ਮਿਟ ਚੁਕੇ ਨੂੰ ੧੩ ਕੁ ਦਿਨ ਹੋਰ ਉਪਰ ਲੰਘ ਗਏ ਹਨ। ੨੨ ਤਾਰੀਖ ਮੁਹੱਰਮ (੨੦ ਮਈ) ਤੋਂ ਬਾਦ ਕਿਸੇ ਦਿਨ+ ਪਾਤਸ਼ਾਹ ਨੂੰ ਗੁਰੂ ਸਾਹਿਬ ਬਾਬਤ ਅਚਾਨਕ ਖਬਰ ਮਿਲਦੀ ਹੈ। ਹੁਣ ਵੀਚਾਰ ਕਰ ਲਓ ਕਿ ਵਾਕਿਅਤ ਦੀਆਂ ਤਾਰੀਖਾਂ ਦੀ ਘੋਖ ਸਾਬਤ ਕਰਦੀ ਹੈ ਕਿ ਜੇ ਕਦੇ ਗੁਰੂ ਸਾਹਿਬ ਦੇ ਮਿਲਣ ਦੀ ਗਲ ਅਮਰ ਵਾਕਿਆ ਹੁੰਦੀ ਤਾਂ ਪਾਤਸ਼ਾਹ ਨੂੰ ਜ਼ਰੂਰ ਵੇਲੇ ਸਿਰ ਖ਼ਬਰ ਮਿਲ ਜਾਂਦੀ। ਸਾਰੇ ਮਾਮਲੇ ਦੇ ਮੁੱਕ ਚੁਕਣ ਦੇ ਬੀ ੧੩ ਦਿਨ ਮਗਰੋਂ ਅਚਾਨਕ ਇਹ ਖਬਰ ਪਾਤਸ਼ਾਹ ਤੱਕ ਅਪੜਾਈ ਜਾਣੀ ਵਿਦ੍ਰੋਹੀਆਂ ਦਾ ਕੰਮ ਹੈ ਜਿਨ੍ਹਾਂ ਨੂੰ ਚੇਤਾ ਆਇਆ ਹੈ ਕਿ ਪਾਤਸ਼ਾਹ ਦੇ ਗੁੱਸੇ ਚੜ੍ਹੇ ਤੋਂ ਲਾਭ ਅਸਾਂ ਕਿਉਂ ਨਾ ਲਿਆ। ਬੱਸ ਉਜ ਘੜੀ ਤੇ ਤਅੱਸਬ ਭਰੇ ਅਫਸਰਾਂ ਦੇ ਰਾਹੀਂ ਪੁਚਾਈ। ਪਾਤਸ਼ਾਹ ਆਪ ਮੰਨਦਾ ਹੈ ਕਿ ਓਹ ਅਗੇ ਹੀ ਤਅੱਸਬ ਦੀ ਅੱਗ ਨਾਲ ਗੁਰੂ ਸਾਹਿਬ ਦੇ ਵਿਰੁੱਧ ਸੀ, ਮਾਰ ਦੇਣ ਯਾ ਮੁਸਲਮਾਨ ਕਰ ਲੈਣ ਦਾ ਸੰਕਲਪ ਰੱਖਦਾ ਸੀ। ਝਟ ਵਹਿਸ਼ੀਆਨਾ ਸਜ਼ਾ ਦੇ ਦਿੱਤੀ।

ਹੁਣ ਇਸ ਵਿਚਾਰ ਨਾਲ ਇਕ ਹੋਰ ਵਿਚਾਰ ਰਲਾਉਣੀ ਹੈ ਤੇ ਫਿਰ ਹੋਰ ਸਫੁਟ ਸਹੀ ਹੋ ਜਾਣਾ ਹੈ ਕਿ ਗੁਰੂ ਸਾਹਿਬ ਜੀ ਦਾ ਕੋਈ ਤਅੱਲਕ ਖੁਸਰੋ ਦੇ ਮਾਮਲੇ ਨਾਲ ਨਹੀਂ ਸੀ।

ਚਿਰ ਮਗਰੋਂ ਜਦੋਂ ਪਾਤਸ਼ਾਹ ਨੇ ਚੰਦੂ ਨੂੰ ਗੁਰੂ ਹਰਿਗੋਬਿੰਦ ਜੀ ਦੇ ਹਵਾਲੇ ਕਰ ਦਿਤਾ ਹੈ* ਕਿ ਜੋ ਸਜ਼ਾ ਚਾਹੋ ਦਿਓ+ ਤਦੋਂ ਪਾਤਸ਼ਾਹ ਨੂੰ ਗੁਰੂ ਅਰਜਨ ਦੇਵ ਜੀ ਦੀ ਨਿਰਦੋਸ਼ਤਾ ਸਾਬਤ ਹੋ ਗਈ ਹੋਊ ਤਾਂ ਹੀ ਚੰਦੂ ਨੂੰ ਦੋਸ਼ੀ ਸਮਝ ਕੇ ਹਵਾਲੇ ਕੀਤਾ ਹੋਊ ਨਾ। ਯਾਦ ਰਹੇ ਕਿ ਇਹ ਉਸ ਸਮੇਂ ਦਾ ਇਕ ਰਿਵਾਜ ਹੈਸੀ ਕਿ ਦੋਸ਼ੀ ਨੂੰ ਜਿਨ੍ਹਾਂ ਦਾ ਉਹ ਅਪਰਾਧੀ ਹੋਵੇ, ਉਨ੍ਹਾਂ ਦੇ ਹਵਾਲੇ ਕਰ ਦੇਂਦੇ ਸਨ, ਅਰ ਅਕਸਰ ਤਦੋਂ ਜਦ ਬਹੁਤ ਵੱਡਾ ਤੇ ਅਤਿ ਪਾਪ ਹੋਯਾ ਹੋਵੇ।

ਸੋ ਚੰਦੂ ਨੂੰ ਛੇਵੇਂ ਗੁਰਾਂ ਦੇ ਹਵਾਲੇ ਕਰ ਦੇਣਾ ਕਿ ਜੋ ਦੰਡ ਮਰਜ਼ੀ ਹੈ ਦੇ ਲਓ ਪੱਕੀ ਦਲੀਲ ਹੈ ਇਸ ਗੱਲ ਦੀ ਕਿ ਪਾਤਸ਼ਾਹ ਨੂੰ ਸਾਬਤ ਹੋ ਗਿਆ ਕਿ ਗੁਰੂ ਅਰਜਨ ਦੇਵ ਜੀ ਨਿਰਦੋਸ਼ ਸਨ, ਤੇ ਇਸ ਨੇ ਮੇਰੇ ਪਾਸ ਕੂੜ ਮਾਰਿਆ ਤੇ ਝੂਠੀਆਂ ਊਜਾਂ ਦਿਤੀਆਂ ਤੇ ਮੈਥੋਂ ਗਲਤੀ ਕਰਵਾਈ ਸੀ++ ਤੇ ਪਿੱਛੋਂ ਵਹਿਸ਼ੀਆਨਾ ਤਸੀਹੇ ਦਿਤੇ ਸਨ। ਮਾਮਲਾ ਹੋਰ ਖੋਜ ਦਾ ਮੁਥਾਜ ਹੈ। ਪਰ ਇਹ ਟੋਲ ਇਹ ਗੱਲ ਤਾਂ ਸਪਸ਼ਟ ਕਰਕੇ ਦੱਸ ਦੇਂਦੀ ਹੈ ਕਿ ਸਤਿਗੁਰ ਜੀ ਦਾ ਕੋਈ ਸੰਬੰਧ ਖੁਸਰੋ ਨਾਲ ਨਹੀਂ ਪਿਆ। ਐਤਨੇ ਸਾਰੇ ਦਿਨ ਪਾਤਸ਼ਾਹ ਦੇ ਗੋਇੰਦਵਾਲੋਂ ਲੰਘ ਜਾਣ ਮਗਰੋਂ ਗੁਰਦ੍ਰੋਹੀਆਂ ਨੇ ਘਾੜਤ ਘੜੀ ਤੇ ਪਾਤਸ਼ਾਹ ਦੇ ਕੱਚੇ ਦਿਲ ਨੂੰ ਜ਼ਹਿਰ ਆਲੂਦ ਕਰਕੇ ਸਾਕਾ ਵਰਤਾਇਆ।

ਬਹੁਤ ਲੋਕਾਂ ਦਾ ਹੁਣ ਤਕ ਖਿਆਲ ਹੈ ਕਿ ਜਹਾਂਗੀਰ ਬੜਾ ਨਰਮ ਦਿਲ ਤੇ ਨਿਆਇਕਾਰੀ ਸੀ। ਉਹ ਆਪ ਬੀ ਲਿਖਦਾ ਹੈ ਕਿ ਮਚੇ ਜੰਗ ਤੇ ਸ਼ਿਕਾਰ ਬਿਨਾਂ ਕਿਸੇ ਦੀ ਜਾਨ ਨਹੀਂ ਲੈਣੀ

---

+ਗੁਰੂ ਸਾਹਿਬ ਦੀ ਸ਼ਹਾਦਤ ੨੯ ਮਈ ਨੂੰ ਹੈ, ਤ੍ਰੈ ਚਾਰ ਦਿਨ ਦੇ ਤਸਦੀਹੇ ਹਨ। ਇਕ ਅੱਧ ਦਿਨ ਪਹਿਲੇ ਖਬਰ ਮਿਲੀ ਹੋਸੀ। ਸੋ ੨੪ ਯਾ ੨੫ ਮਈ ਦੇ ਕਰੀਬ ਖਬਰ ਮਿਲੀ ਸਮਝੋ।

*ਬਾਦਸ਼ਾਹ ਬਾਜੂਏ ਦੀਵਾਨ ਹਵਾਲਾ ਨਮੂਦ। [ਉਮਦਹਤੁੱਤਵਾਰੀਖ]

+ਤਾ:-ਪੰਜਾਬ-ਕਨ੍ਹੱਯਾ ਨਾਲ।

++ਇਸ ਨੇ ਜਹਾਂਗੀਰ ਬਾਦਸ਼ਾਹ ਕੇ ਹਜ਼ੂਰ ਮੇ ਗੁਰੂ ਜੀ ਕੀ ਨਿਸਬਤ ਬਹੁਤ ਸੀ ਬਦਗੋਈਆਂ ਵ ਗੰਮਾਸ਼ੀਆਂ ਕੀਂ, ਯਹਾਂ ਤਕ ਕਿ ਬਾਦਸ਼ਾਹ ਕਾ ਮਿਜ਼ਾਜ ਗੁਰੂ ਜੀ ਕੀ ਤਰਫ ਸੇ ਬਰਹਮ ਹੋ ਕਰ ਗੁਰੂ ਜੀ ਕੀ ਤਲਬੀ ਬਮਕਾਮ ਲਾਹੌਰ ਹੋਈ। [ਤਾਰੀਖੇ ਪੰਜਾਬ ਲਿਖਤ ਰਾ: ਸਾ: ਕੰਨ੍ਹਯਾ ਲਾਲ]

ਚਾਹੀਦੀ। ਪਰ ਉਸ ਦੀਆਂ ਬੇ-ਰਹਿਮੀਆਂ ਸਖ਼ਤ ਜ਼ਾਲਮਾਨਾਂ ਸਨ। ਉਸ ਦੀ ਨਰਮੀ ਨਿਆਂ ਤੇ ਅਤਜਾਚਾਰ ਸਾਰੇ ਇਕੱਠੇ ਉਸ ਵਿਚ ਸੇ। ਤੌਜ਼ਕਿ ਜਹਾਂਗੀਰੀ ਦਾ ਮੁਤਰੱਜਮ 'ਰਾਜਰਸ' ਕਹਿੰਦਾ ਹੈ "ਜਹਾਂਗੀਰ ਅਜੀਬ ਮਿਲਗੋਭਾ ਸੀ, ਉਹ ਖੜਾ ਹੋ ਕੇ ਆਪਣੇ ਸਾਹਮਣੇ ਜਿਉਂਦਿਆਂ ਮਨੁੱਖਾਂ ਦੀਆਂ ਖੱਲਾਂ ਲੁਹਾਉਂਦਾ ਤੇ ਵੇਖ ਸਕਦਾ ਸੀ। ਤੇ ਜੀਕੂੰ ਇਹ (ਜਹਾਂਗੀਰ) ਆਪ ਦੱਸਦਾ ਹੈ ਕਿ ਇਕ ਆਦਮੀ ਨੂੰ ਮੈਂ ਜਾਨੋਂ ਮਰਵਾ ਦਿੱਤਾ ਤੇ ਦੋਹਾਂ ਦੀਆਂ ਸੜ੍ਹਾਂ ਵਢਾ ਦਿੱਤੀਆਂ ਕਿਉਂਕਿ ਉਹ ਬੇ-ਮੌਕਿਆ ਪਾਤਸ਼ਾਹ ਦੇ ਸਾਹਮਣੇ ਕਿਉਂ ਆ ਖੜੋਤੇ ਯਾ ਮੇਰੇ ਸ਼ਿਕਾਰ ਨੂੰ ਕਿਉਂ ਡਰਾ ਦਿਤਾ। ਫਿਰ ਉਹ ਨਿਆਂ ਦਾ ਯਾਰ ਤੇ ਵੀਰਵਾਰ ਦੀਆਂ ਸ਼ਾਮਾਂ ਉੱਚੀਆਂ ਗੁਫਤਗੂਆਂ ਵਿਚ ਖਰਚ ਕਰ ਸਕਦਾ ਸੀ। ਉਹ (ਜਹਾਂਗੀਰ) ਅੱਬੁਲ ਫਜ਼ਲ ਨੂੰ ਕਤਲ ਕਰਵਾ ਸਕਦਾ ਸੀ ਤੇ ਬਿਨਾ ਪਛਤਾਵੇ ਦੇ ਇਸ ਕਰਤੂਤ ਨੂੰ ਮੰਨਦਾ ਸੀ। ਫੇਰ ਉਹ ਹਾਥੀਆਂ ਨੂੰ ਪਾਲਾ ਲਗਦਾ ਵੇਖਕੇ ਠੰਢੇ ਪਾਣੀ ਦੀ ਥਾਂ ਗਰਮ ਨਾਲ ਨੁਹਾਉਣ ਦਾ ਹੁਕਮ ਦੇ ਸਕਦਾ ਸੀ। ਹਿੰਦੂ ਫਕੀਰਾਂ ਨਾਲ ਗੱਲ ਕਰਦਾ ਸੀ, ਪਰ ਉਹਨਾਂ ਦੇ ਅਵਤਾਰਾਂ ਤੋਂ ਨਫਰਤ ਸੀ, ਤੇ ਵਿਸ਼ਨੂੰ ਦੀ ਬ੍ਰਾਹ ਅਵਤਾਰ ਦੀ ਮੂਰਤੀ ਤੋੜ ਕੇ ਪੁਸ਼ਕਰ ਵਿਚ ਸੁਟਵਾ ਦਿਤੀ ਸਾਸੁ।"

ਐਲਫਿਨਸਟਨ ਲਿਖਦਾ ਹੈ:-"ਖੁਸਰੋ ਦੇ ਖ਼ਾਸ ਸਲਾਹਕਾਰ ਤੇ ਉਸ ਦੇ ਮਗਰ ਲੱਗਣ ਵਾਲੇ ਜੋ ਪਾਤਸ਼ਾਹ ਦੇ ਹੱਥ ਆਏ, ਉਸ ਨੂੰ ਉਹਨਾਂ ਪਰ ਆਪਣੇ ਆਚਰਨ ਦਾ ਵਹਿਸ਼ੀਪਨਾ ਜ਼ਾਹਰ ਕਰਨ ਦਾ ਪੂਰਾ ਮੌਕਾ ਮਿਲਿਆ। ਸੱਤ ਸੌ ਕੈਦੀ ਲਾਹੌਰ ਦੇ ਦਰਵਾਜ਼ੇ ਤੋਂ ਬਾਹਰ ਕਤਾਰ ਵਿਚ (Impale) ਕੀਤੇ ਗਏ, ਅਰਥਾਤ ਸੂਲੀ ਚਾੜ੍ਹੇ ਗਏ, ਉਹ (ਜਹਾਂਗੀਰ) ਆਪਣੀ ਤੌਜ਼ਕ ਵਿਚ ਉਹਨਾਂ ਦੀਆਂ ਭਿਆਨਕ ਜਾਨਕਨੀ ਦੀਆਂ ਪੀੜਾਂ ਨੂੰ ਖੁਸ਼ ਹੋ ਹੋ ਲਿਖਦਾ ਹੈ। ਆਪਣੇ ਵਹਿਸ਼ੀਪਨੇ ਨੂੰ ਪੂਰਾ ਕਰਨ ਲਈ ਪਾਤਸ਼ਾਹ ਨੇ ਖੁਸਰੋ ਨੂੰ ਹਾਥੀ ਤੇ ਚੜ੍ਹਾ ਕੇ ਇਨ੍ਹਾਂ ਲੋਕਾਂ ਦੇ ਵਿਚ ਦੀ ਲੰਘਾਇਆ, ਜਦੋਂ ਨਕੀਬ ਕਹਿ ਰਿਹਾ ਸੀ ਕਿ ਲੈ ਬੱਚੂ ਆਪਣੇ ਨੌਕਰਾਂ ਦੀਆਂ ਸਲਾਮਾਂ" ਆਦਿ।

ਗੁਰੂ ਜੀ ਪਰ ਊਜਾਂ ਥੱਪਣ ਬਾਬਤ ਮੈਕਾਲਫ ਨੇ ਐਉਂ ਦੱਸਿਆ ਹੈ:

ਪੰਡਤਾਂ ਤੇ ਕਾਜ਼ੀਆਂ ਨੂੰ ਬੀ (ਇਹ) ਸਮਾਂ ਚੰਗਾ ਲੱਭਾ ਕਿ ਗੁਰੂ (ਜੀ ਤੇ) ਲਾਏ ਗਏ ਪੁਰਾਣੇ ਦੋਸ਼ਾਂ ਨੂੰ, ਕਿ (ਉਨ੍ਹਾਂ ਨੇ ਇਕ) ਪੁਸਤਕ ਰਚੀ ਹੈ ਜਿਸ ਵਿਚ ਹਿੰਦੂਆਂ ਦੀਆਂ ਰਸਮਾਂ ਪੂਜਾ ਤੇ ਮੁਸਲਮਾਨਾਂ ਦੇ ਨਮਾਜ਼ ਰੋਜ਼ਿਆਂ ਨੂੰ ਨਿੰਦਿਆ ਹੈ, ਨਵੇਂ ਸਿਰ ਫੇਰ ਚੱਕਿਆ। ਇਸ ਤਰ੍ਹਾਂ ਦੇ ਦੋਸ਼ ਲਾ ਕੇ* ਚੰਦੂ ਨੇ ਪਾਤਸ਼ਾਹ ਨੂੰ ਗੁਰੂ ਅਰਜਨ (ਜੀ) ਦੇ ਬੁਲਾ ਭੇਜਣ

---

*ਉਮਦਹ ਤੁੱ ਤਵਾਰੀਖ ਵਿਚ ਗੁਰੂ ਜੀ ਪਰ ਊਜਾਂ ਥੱਪਣ ਦਾ ਜ਼ਿਕਰ ਇਸ ਪ੍ਰਕਾਰ ਹੈ:-

(ਦੀਵਾਨ ਚੰਦੂ) ਦਰ ਖ਼ਿਦਮਤੇ ਬਾਦਸ਼ਾਹ ਜਹਾਂਗੀਰ ਮੁਨਕਸ਼ਫ ਨਮੂਦ ਕਿ ਸ਼ਖਸੇ ਬਇਸਮ ਗੁਰੂ ਅਰਜਨ ਨਾਮ ਬਾਇਸ ਬਰ ਈਜਾਦ ਵ ਤਕਵੀਨੇ ਫਿਰਕਾ ਸਾਲਸ ਅਜ਼ਮਿਯਾਨੇ ਹਨੂਦ ਵ ਮੁਸਲਮਾਨੀ ਗਰਦੀਦਹ ਅਕਸਰੇ ਸੁਨਨ ਦਲਾਇਲੇ ਇਸਲਾਮ ਵਾ ਮਹਵ ਵ ਮਨਸੀ ਗਰਦਾਨੀਦਹ ਵ ਕੁਵਾਇਮ ਵ ਆਸਾਸ ਅਰਕਾਨ ਮੁਸਲਮਾਨੀ ਤਫ਼ਾਵਤ ਵ ਖਲਲੇ ਅਜ਼ੀਮ ਰਾਹਯਾਬ ਗਸ਼ਤਹ ਵ ਹਰ ਰੋਜ਼ ਚੰਦੇ ਅਜ਼ ਹਨੂਦਾਨ ਵਗੈਰਾ ਰਬਕਹ ਇਤਾਇਤ ਵ ਇਨਕਯਾਦੇ ਗੁਰੂ ਮੌਸੂਫ ਦਰ ਰਕਬਾ ਜਾਨ ਮੇ ਅੰਦਾਜ਼ੰਦ, ਅਗਰ ਹਜ਼ਰਤ ਖ਼ੁਦ ਬਦੌਲਤ ਤਦਾਰਕੇ ਈਂ ਮਅਨੀ ਨਮੂਦੰਦ ਫੀਹਾ ਦਰ ਸੂਰਤੇ ਬਾਅਦ ਅਜ਼ ਮੁਰੂਰ ਮੁੱਦਤੇ ਕਲੀਲ ਦਰ ਅਰਾਕੀਨੇ ਸਲਤਨਤ ਵ ਅਸਾਤੀਨੇ ਖਿਲਾਫ਼ਤ ਜਹਾਂ ਬਾਨੀ ਇਨਹਦਾਮ ਵ ਇਨਅਦਾਮ ਰੌਣਕ ਬਰੂਜ਼ ਖ਼ਾਹਦ, ਬੰਦਹ, ਮਹਜ਼ ਅਜ਼ ਰਾਹੈ ਖੈਰ ਅੰਦੇਸ਼ੀ ਦਰ ਤਰੀਕੇ ਗ਼ੁਲਾਮੀ ਗੁਜਾਰਸ਼ ਈ ਮੁਕੱਦਮਹ ਨਮੂਦਾ ਅਸਤ।...... ਪਾਦਸ਼ਾਹ ਅਜ਼ ਰਾਹੋ ਜ਼ਹੂਲਤ ਵ ਗ਼ਫਲਤੇ ਇਨਸਾਨੀ ਕਿ ਅਜ਼ ਸਮੁ ਦਰਜਾ ਵ ਅਲੁਵ ਮਰਤਬਾ ਈਂ ਕੁਬਾ ਆਲੀਆ ਫੁਕਰਾ ਵ ਮੁਤਲਅ ਨਬੂਦ ਬਾਮਆਲ ਨਜ਼ਰ ਦਰੀ ਮੁਕੱਦਮਾ ਤਫ਼ਹਸ ਵ ਤਜਸਸ ਨ ਨਮੂਦਹ ਬਰ ਜ਼ੁਬਾਂ ਆਵੁਰਦ ਕਿ ਹੋਰ

ਲਈ ਪ੍ਰੇਰਿਆ ਚੰਦੂ ਦਾ ਦਿਲ ਹੁਣ ਪ੍ਰਸੰਨ ਸੀ, ਉਹ ਜਾਣਦਾ ਸੀ ਕਿ ਆਖ਼ਰ ਬਦਲਾ ਲੈਣ ਦਾ ਸਮਾਂ ਉਸ ਨੂੰ ਮਿਲ ਹੀ ਪਿਆ।

ਇਕ ਅਚਰਜ ਗੱਲ ਹੈ ਕਿ ਪਾਤਸ਼ਾਹ ਲਿਖਦਾ ਹੈ ਕਿ ਮੈਂ ਮਾਰ ਦੇਣ ਦਾ ਹੁਕਮ ਦਿੱਤਾ ਹੈ ਤੇ ਦਬਿਸਤਾਨ ਲਿਖਦਾ ਹੈ ਕਿ ਭਾਰੀ ਜੁਰਮਾਨਾ ਕੀਤਾ। ਕਵਿ ਜੀ ਜੁਰਮਾਨਾ ਤਾਂ ਲਿਖਦੇ ਹਨ, ਪਰ ਪਾਤਸ਼ਾਹ ਵਲੋਂ ਬੇਅਦਬੀ ਤੇ ਮਾਰਨ ਦੇ ਹੁਕਮ ਦਾ ਪਤਾ ਨਹੀਂ ਲਿਖਦੇ। ਇਸ ਦਾ ਕਾਰਨ ਇਹੋ ਜਾਪਦਾ ਹੈ ਕਿ ਜਦ ਪਾਤਸ਼ਾਹ ਨੇ ਚੰਦੂ ਨੂੰ ਦੋਸ਼ੀ ਠਹਿਰਾਇਆ ਤੇ ਸਜ਼ਾ ਲਈ ਗੁਰਾਂ ਦੇ ਹਵਾਲੇ ਕਰ ਦਿੱਤਾ ਤਾਂ ਪਾਤਸ਼ਾਹ ਨੇ ਲੋਕਾਂ ਵਿਚ ਆਪਣੀ ਨਿਰਦੋਸ਼ਤਾ ਦਾ ਸਿੱਕਾ ਬਿਠਾ ਲਿਆ। ਇਹੋ ਖਿਆਲ ਆਮ ਪ੍ਰਚੁਰ ਹੋ ਗਿਆ ਤੇ ਸਰਬ ਸਧਾਰਣ ਦੇ ਸੀਨੇ ਬਸੀਨੇ ਟੁਰਿਆ ਆਇਆ। ਇਥੋਂ ਤਾਈਂ ਇਹ ਗੱਲ ਹੈ ਕਿ ਪਾਤਸ਼ਾਹ ਵਲੋਂ ਕਤਲ ਕਰ ਦੇਣ ਦਾ ਹੁਕਮ ਦਾ ਪਤਾ ਫਾਰਸੀ ਉਰਦੂ ਦੇ ਇਤਿਹਾਸਕਾਰਾਂ ਨੂੰ ਬੀ ਥਹੁ ਨਹੀਂ ਪਿਆ।

ਬਾਕੀ ਰਹੀ ਇਡੇ ਕਰੜੇ, ਤਸੀਹਿਆਂ ਵਿਚ ਜੋ ਭਾਈ ਸੰਤੋਖ ਸਿੰਘ ਜੀ ਨੇ ਵਰਣਨ ਕੀਤੇ ਹਨ, ਸਤਿਗੁਰੂ ਅਰਜਨ ਦੇਵ ਜੀ ਦੀ ਬ੍ਰਿਤੀ ਕਿਸ ਪ੍ਰਕਾਰ ਦੀ ਰਹੀ? ਇਸ ਦੀ ਉਗਾਹੀ ਉਨ੍ਹਾਂ ਦੇ ਪਰਮ ਨਿਕਟ ਵਰਤੀ, ਸੱਚੇ ਮਹਾਂ ਪੁਰਖ ਭਾਈ ਗੁਰਦਾਸ ਜੀ ਨੇ ਸਤਿਗੁਰਾਂ ਦੇ ਪਾਸ ਰਹੇ ਸਿੱਖਾਂ ਤੋਂ ਅੱਖੀਂ ਡਿੱਠੀ ਸੁਣਕੇ ਇਉਂ ਦਿੱਤੀ ਹੈ:

ਰਹਿਦੇ ਗੁਰੁ ਦਰੀਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ ।
ਦਰਸਨੁ ਦੇਖਿ ਪਤੰਗ ਜਿਉ ਜੋਤੀ ਅੰਦਰਿ ਜੋਤਿ ਸਮਾਣੀ ।
ਸਬਦੁ ਸੁਰਤਿ ਲਿਵ ਮਿਰਗ ਜਿਉ ਭੀੜ ਪਈ ਚਿਤਿ ਅਵਰੁ ਨ ਆਣੀ ।
ਚਰਣ ਕਵਲ ਮਿਲਿ ਭਵਰ ਜਿਉ ਸੁਖ ਸੰਪਟ ਵਿਚਿ ਰੈਣਿ ਵਿਹਾਣੀ ।
ਗੁਰੁ ਉਪਦੇਸੁ ਨ ਵਿਸਰੈ ਬਾਬੀਹੇ ਜਿਉ ਆਖ ਵਖਾਣੀ ।
ਗੁਰਮੁਖਿ ਸੁਖ ਫਲੁ ਪਿਰਮ ਰਸੁ ਸਹਜ ਸਮਾਧਿ ਸਾਧ ਸੰਗਿ ਜਾਣੀ ।

---

ਕਿਸਮ ਕਿ ਮੁਨਾਸਬ ਬੂਦਹ ਬਸਜਾਏ ਬਾਇਦ ਰਸਾਨੀਦ। ਦੀਵਾਨ ਜ਼ਲਾਲਤ ਅਕਤਰਾਨ ਜ਼ਹੂਰੇ ਈਂ ਹੁਕਮ ਬਾਦਸ਼ਾਹੀ ਅਜ਼ ਤਾਈਦਾਤੇ ਏਸ਼ਦ ਬੈਚੂੰ ਤਸੱਵਰੀਦਹ ਵ ਦਰ ਇਨਹਮਾਕ ਵ ਇਨਮਹਾਕੇ ਖੇਸ਼ ਨਜ਼ਰ ਨ ਕਰਦਹ ਆਂ ਚੁਨਾਂ ਮਕੱਦਮਾ ਨਾ ਸ਼ਾਇਸਤਹ ਨੁਮਾਇਆਂ ਕਰਦ ਕਿ ਕਲਮ ਦਰ ਤਹਿਰੀਕੇ ਆ ਖੂੰ ਫਿਸ਼ਾਂ ਵ ਦੀਦਹ ਗਿਰਿਯਾਂ ਵ ਦਿਲ ਬਿਰਿਯਾਂ ਵ ਜਾਨ ਹੈਰਾਂ ਮੇ ਬਾਸ਼ਦ। [ਦਫਤਰ ਅੱਵਲ ਪੰਨਾ ੩੪]

(ਦੀਵਾਨ ਚੰਦੂ ਨੇ) ਜਹਾਂਗੀਰ ਬਾਦਸ਼ਾਹ ਦੀ ਖਿਦਮਤ ਵਿਚ ਦੱਸਿਓ ਸੁ ਕਿ ਗੁਰੂ ਅਰਜਨ ਨਾਮ ਦੇ ਇਕ ਆਦਮੀ ਨੇ ਹਿੰਦੂ ਤੇ ਮੁਸਲਮਾਨਾਂ ਵਿਚ ਇਕ ਤੀਜਾ ਫਿਰਕਾ ਬਣਾਇਆ ਹੈ। ਇਸਲਾਮ ਦੇ ਕਈ ਤਰੀਕਿਆਂ ਨੂੰ ਮਿਟਾਕੇ ਇਸਲਾਮੀ ਰੁਕਨਾਂ ਵਿਚ ਭਾਰੀ ਵਿਰੋਧ ਤੇ ਖਲਲ ਪਾ ਦਿਤੇ ਗਏ ਹਨ। ਹਰ ਰੋਜ਼ ਕੁਛ ਹਿੰਦੂ ਆਦਿਕਾਂ ਵਿਚੋਂ ਉਪ੍ਰੋਕਤ ਗੁਰੂ ਜੀ ਤਾਬਿਆਦਾਰੀ ਦੀ ਰਸੀ ਆਪਣੀ ਜਾਨ ਦੀ ਗਰਦਨ ਵਿਚ ਪਾ ਰਹੇ ਹਨ (ਅਰਥਾਤ ਸਿੱਖ ਬਣ ਰਹੇ ਹਨ)। ਜੇ ਕੋਈ ਹਜ਼ੂਰ ਆਪ ਇਹਦਾ ਬੰਦੋਬਸਤ ਕਰਨ ਤਾਂ ਚੰਗਾ ਹੈ ਨਹੀਂ ਤਾਂ ਇਸ ਤੋਂ ਪਿਛੋਂ ਥੋੜਾ ਸਮਾਂ ਗੁਜ਼ਰ ਜਾਣ ਤੇ ਸਲਤਨਤ ਤੇ ਇਸਲਾਮ ਦਾ ਥੰਮ ਗਿਰ ਜਾਏਗਾ। ਮੈਂ ਗ਼ੁਲਾਮ ਹੋਣ ਕਰਕੇ ਸਿਰਫ ਸ਼ੁਭਚਿੰਤਕਤਾ ਤੋਂ ਇਸ ਮਾਮਲੇ ਬਾਬਤ ਬੇਨਤੀ ਕੀਤੀ ਹੈ।...... ਬਾਦਸ਼ਾਹ ਨੇ ਮਨੁੱਖੀ ਭੁੱਲ ਜਾਣ ਦੇ ਸੁਭਾਵ ਤੇ ਬੇ-ਪ੍ਰਵਾਹੀ ਤੋਂ ਕਿ ਗੁਰੂਆਂ ਦੇ ਇਸ ਉੱਚੇ ਦਰਜੇ, ਵਡੇ ਮਰਤਬੇ ਵਾਲੇ ਫਕੀਰਾਂ ਦੇ ਸਿਰਤਾਜਾਂ ਦੇ ਹਾਲ ਤੋਂ ਵਾਕਫ ਨਹੀਂ ਸੀ, ਦੂਰ ਦੀ ਨਜ਼ਰ ਨਾਲ ਇਸ ਗੱਲ ਦੀ ਖੋਜ ਪੜਤਾਲ ਕੀਤੇ ਬਿਨਾਂ ਕਹਿ ਦਿੱਤਾ ਕਿ ਜਿਸ ਤਰ੍ਹਾਂ ਦੀ ਸਜ਼ਾ ਮੁਨਾਸਬ ਹੋਵੇ ਦਿੱਤੀ ਜਾਏ। ਗੁਮਰਾਹ ਹੋਏ ਹੋਏ ਦੀਵਾਨ ਨੇ ਬਾਦਸ਼ਾਹ ਦੇ ਵਲੋਂ ਦਿੱਤੇ ਗਏ ਇਸ ਹੁਕਮ ਨੂੰ ਗ਼ੈਬੀ ਮਦਦ ਜਾਣਿਆ, ਆਪਣੀ ਬਾਬਤ ਲੰਮੀ ਸੋਚ ਤੋਂ ਕੰਮ ਨਾ ਲੈਕੇ ਇਸ ਤਰ੍ਹਾਂ ਦੀ ਅਯੋਗ ਬਣਤਰ ਬਣਾਈ ਕਿ ਉਸ ਨੂੰ ਲਿਖਣ ਲਗਿਆਂ ਲਿਖਣ ਰੱਤ ਦੇ ਹੰਝੂ ਕੇਰਦੀ ਹੈ, ਅੱਖਾਂ ਰੋਂਦੀਆਂ ਹਨ, ਦਿਲ ਪਾਟਦਾ ਤੇ ਜਾਨ ਹੈਰਾਨ ਹੋ ਜਾਂਦੀ ਹੈ।

ਗੁਰ ਅਰਜਨ ਵਿਟਹੁ ਕੁਰਬਾਣੀ ॥੨੩॥
ਪਾਰਬ੍ਰਹਮੁ ਪੂਰਨ ਬ੍ਰਹਮਿ ਸਤਿਗੁਰ ਆਪੇ ਆਪੁ ਉਪਾਇਆ ।
ਗੁਰੁ ਗੋਬਿੰਦੁ ਗੋਵਿੰਦੁ ਗੁਰੁ ਜੋਤਿ ਇਕ ਦੁਇ ਨਾਵ ਧਰਾਇਆ ।

(ਭਾ. ਗੁਰਦਾਸ ਜੀ: ਵਾਰ ੨੪ ਪਉੜੀ ੨੩)

ਅਰਥ: ਗੁਰੂ ਅਰਜਨ ਦੇਵ ਜੀ (ਤੱਤੇ ਰੇਤਿਆਂ ਵਿਚ ਬੈਠੇ ਅੰਦਰੋਂ) ਰਹਿੰਦੇ ਰਹੇ ਹਨ ਗੁਰੂ ਰੂਪੀ ਸਮੁੰਦਰ ਵਿਚ, ਜਿਵੇਂ ਮੱਛੀ (ਪਾਣੀ ਵਿਚ) ਲੀਨ ਰਹਿੰਦੀ (ਨਿਰਵਾਣ ਰਹਿੰਦੀ) ਹੈ, (ਤਿਵੇਂ ਆਪ ਕਸ਼ਟਾਂ ਵਿਚ) ਨਿਰਬਾਣ ਰਹੇ। (ਵਾਹਿਗੁਰੂ ਜੀ ਦਾ ਉਸ ਵੇਲੇ ਦਰਸ਼ਨ ਉਹਨਾਂ ਤੇ ਸਾਖਯਾਤਕਾਰ ਹੋ ਰਿਹਾ ਸੀ ਉਸ) ਦਰਸ਼ਨ ਨੂੰ ਦੇਖ ਕੇ ਪਤੰਗੇ ਵਾਂਙੂ ਉਹਨਾਂ ਦੀ ਜੋਤ ਵਿਚ ਸਮਾ ਗਈ। ਹਾਂ (ਬੜੀ ਕਠਨ) ਭੀੜਾ ਉਹਨਾਂ ਤੇ ਪਈ ਸੀ, ਪਰ ਸਬਦ ਸੁਰਤ ਵਿਚ ਲਿਵ ਲਗੀ ਰਹੀ ਮ੍ਰਿਗ ਵਾਂਙੂ, ਹੋਰ ਕੋਈ ਫੁਰਨਾਂ ਉਹਨਾਂ ਦੇ ਚਿੱਤ ਵਿਚ ਨਹੀਂ ਆਯਾ (ਚਲਾਣੇ ਤੋਂ ਪਹਿਲੀ ਰਾਤ ਬੜੀ ਹੀ ਕਸ਼ਟ ਭਰੀ ਸੀ, ਪਰ ਭਾਈ ਜੀ ਦੱਸਦੇ ਹਨ ਕਿ ਗੁਰੂ ਜੀ ਦੀ ਉਹ) ਰਾਤ (ਭੀ) ਭਵਰ ਦੀ ਤਰ੍ਹਾਂ ਵਾਹਿਗੁਰੂ ਦੇ ਚਰਨਾਂ ਕਮਲਾਂ ਵਿਚ ਮਿਲੇ ਰਹਿਕੇ ਸੁੱਖਾਂ ਦੇ ਡੱਬੇ ਵਿਚ (ਬੈਠਿਆਂ) ਬੀਤੀ (ਭਾਵ ਗੁਰੂ ਜੀ ਦੀ ਬ੍ਰਿਤੀ ਘਬਰਾ ਵਿਚ ਨਹੀਂ ਗਈ, ਸਹਜਾਨੰਦ ਵਿਚ ਹੀ ਰਹੇ)। (ਅੰਤਮ ਸ੍ਵਾਸਾਂ ਤਕ ਬੀ) ਬਾਂਬੀਹੇ ਦੀ ਤਰ੍ਹਾਂ ਪੁਕਾਰਕੇ (ਸ਼ਬਦ ਦਾ) ਵੱਖਯਾਨ ਕਰਦੇ ਰਹੇ। ਗੁਰਮੁਖ (ਗੁਰ ਅਰਜਨ ਨੇ) ਸੁਖ ਰੂਪੀ ਫਲ, ਪ੍ਰੇਮ ਰਸ, ਸਹਜ ਸਮਾਧਿ ਤੇ ਸਾਧ ਸੰਗਤ ਹੀ ਜਾਣੀ ਸੀ। (ਮੈਂ) ਗੁਰੂ ਅਰਜਨ ਜੀ ਤੋਂ ਕੁਰਬਾਨ ਹਾਂ (ਜਿਨ੍ਹਾਂ ਦੀ ਇਹ ਅਚਰਜ ਕਰਨੀ ਸੀ।)